ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਿੱਜ ਮਹਿਮਾ ਵਿਚ ਆਪ ਬਿਰਾਜਮਾਨ ਨਿਰਗੁਣ ਬ੍ਰਹਮ ਨੂੰ ਜਦ ਜਗਤ ਪਸਾਰੇ ਦਾ ਫ਼ੁਰਨਾ ਫ਼ੁਰਿਆ ਤਾਂ ਉਸਦੇ ਸੰਕਲਪ ਮਾਤਰ ਵਿੱਚ ਹੀ ਸਾਰੀ ਤ੍ਰੈ-ਗੁਣੀ ਮਾਇਆ ਦਾ ਪਸਾਰਾ ਹੋ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:-

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ**
**ਤੁਸਿ ਦੇਵਹਿ ਕਰਹਿ ਪਸਾਉ ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**
**ਕਰਿ ਆਸਣੁ ਡਿਠੋ ਚਾਉ ॥੧॥**

ਇਹ ਅਸਚਰਜ ਖੇਡ ਹੈ ਕਿ ਸਦੀਵੀ ਕਾਇਮ ਦਾਇਮ ਪ੍ਰਮਾਤਮਾ ਨੇ ਆਪ ਹੀ ਨਜ਼ਰੀਂ ਆਉਂਦੇ ਇਸ ਅਸੱਤ ਜਗਤ ਨੂੰ ਸਾਜ ਕੇ ਵਿਚ ਨਿੱਜ ਨਿਵਾਸ ਕੀਤਾ ਹੈ। ਕਰਤੇ ਪੁਰਖ ਨੇ ਜਗਤ ਰਚਨਾ ਕਰਕੇ ਪਰਵਿਰਤੀ ਅਤੇ ਨਿਰਵਿਰਤੀ ਦੋ ਰਾਹ ਚਲਾਏ। ਪਰਵਿਰਤੀ ਮਾਰਗ ਦੇ ਅੰਦਰ ਮੋਹ ਪ੍ਰਧਾਨ ਹੈ ਜਿਸ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪ੍ਰਮੁੱਖ ਯੋਧੇ ਹਨ। ਦੂਜੇ ਪਾਸੇ

ਨਿਰਵਿਰਤੀ ਮਾਰਗ ਵਿਚ ਬਿਬੇਕ ਪ੍ਰਧਾਨ ਹੈ ਅਤੇ ਸੱਤ, ਸੰਤੋਖ, ਦਇਆ, ਧਰਮ, ਸੁੱਚ ਆਦਿਕ ਮਹਾਨ ਸੂਰਬੀਰ ਮੰਨੇ ਗਏ ਹਨ। ਜੀਵਨ ਦਾ ਆਦਰਸ਼ ਹੈ ਕਿ ਬਿਬੇਕ ਸੈਨਾ ਨੂੰ ਨਾਲ ਲੈ ਕੇ ਮੋਹ ਜੈਸੇ ਅਜਿੱਤ ਸੂਰਮੇ ਨੂੰ ਜਿੱਤ ਕੇ ਮਨ ਦੇ ਦੁਰਗਮ ਕਿਲੇ ਨੂੰ ਸਰ ਕਰਕੇ ਅੰਤਹਕਰਣ ਵਿਚ ਸੁਭਾਇਮਾਨ ਸਤਿ ਚਿਤ ਆਨੰਦ ਸਰੂਪ ਪ੍ਰਮਾਤਮਾ ਦੇਵ ਦੀ ਪ੍ਰਾਪਤੀ ਕਰਨੀ।

ਪਰ ਇਸ ਅਧਿਆਤਮਕ ਮੰਜ਼ਿਲ ਦਾ ਸਫ਼ਰ ਮਾਲਿਕ ਦੇ ਮਹੱਲ ਦੇ ਸੱਚੇ ਮਹਿਰਮ ਦੀ ਰਾਹ-ਨੁਮਾਈ ਤੋਂ ਬਿਨਾਂ ਸੰਭਵ ਨਹੀਂ ਹੈ। ਪਰਮਾਰਥ ਜਗਤ ਦੇ ਐਸੇ ਮਾਰਗ ਦਰਸ਼ਕ ਨੂੰ ਗੁਰਮਤ ਵਿੱਚ ਗੁਰੂ ਜਾਂ ਸਤਿਗੁਰੂ ਕਿਹਾ ਗਿਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿਚ ਪ੍ਰਭੂ ਦਾ ਮੰਗਲਾਚਾਰ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ:-

**ੴ**

**ਸਤਿਨਾਮੁ ਕਰਤਾ ਪੁਰਖੁ**

**ਨਿਰਭਉ ਨਿਰਵੈਰ ਅਕਾਲ ਮੂਰਤਿ**

**ਅਜੂਨੀ ਸੈਭੰ ਗੁਰ ਪ੍ਰਸਾਦਿ**

**॥ ਜਪੁ ॥**

**ਆਦਿ ਸਚੁ ਜੁਗਾਦਿ ਸਚੁ ॥**

**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਇਹ ਮੂਲ-ਮੰਤਰ ਗੁਰਬਾਣੀ ਅਥਵਾ ਗੁਰਮਤਿ ਵਿਚਾਰ ਦਾ ਕੇਂਦਰੀ ਵਿਸ਼ਾ ਹੈ। ਸਾਰੀ ਗੁਰਬਾਣੀ ਵਿਚਾਰ ਇਸੇ ਦੀ ਪ੍ਰਕਰਮਾ ਕਰਦੀ ਦਿਖਾਈ ਦਿੰਦੀ ਹੈ। ਇਸ ਵਿਚ ਸਤਿਗੁਰੂ ਸਪਸ਼ਟ ਕਰਦੇ ਹਨ ਕਿ ਉਪਰੋਕਤ ਸਿਫ਼ਤਾਂ ਵਾਲਾ ਪ੍ਰਭੂ ਕੇਵਲ ਗੁਰ ਪ੍ਰਸਾਦ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

## ਗੁਰਬਾਣੀ ਵਿੱਚ ਗੁਰੂ ਦਾ ਸੰਕਲਪ

ਵਿਦਵਾਨਾਂ ਅਨੁਸਾਰ ਅਗਿਆਨ ਵਿਨਾਸ਼ਕ ਸ਼ੁਭ ਅਤੇ ਹਿਤੂ ਉਪਦੇਸ਼ਟਾ ਦਾ ਨਾਉ 'ਗੁਰੂ' ਜਾਂ 'ਸਤਿਗੁਰੂ' ਹੈ।'ਗੁਰੂ' ਸ਼ਬਦ ਦੀ ਉਪਜ 'ਗ੍ਰੀ' ਧਾਤੂ ਤੋਂ ਮੰਨੀ ਜਾਂਦੀ ਹੈ। ਜਿਸ ਦਾ ਅਰਥ ਹੈ ਨਿਗਲਣਾ, ਸਮਝਾਉਣਾ। ਭਾਵ ਜੋ ਅਗਿਆਨਤਾ ਨੂੰ ਨਿਗਲ ਕੇ ਤੱਤ੍ਵ-ਗਿਆਨ ਸਮਝਾਉਂਦਾ ਹੈ ਉਹ ਹੈ 'ਗੁਰੂ'। ਕੁਝ ਵਿਚਾਰਵਾਨ ਮਹਾਤਮਾ 'ਗੁਰੂ' ਸ਼ਬਦ ਦੀ ਉਤਪਤੀ 'ਗਿਰ' ਸ਼ਬਦ ਤੋਂ ਵੀ ਮੰਨਦੇ ਹਨ। ਜਿਸ ਦਾ ਅਰਥ ਹੈ ਪਹਾੜ। ਪਹਾੜ ਜੋ ਅਡੋਲ ਹੈ ਸਭ ਤੋਂ ਉੱਚਾ ਹੈ। ਜਿਸ ਵਿਚੋਂ ਪਾਣੀ ਦੇ ਚਸ਼ਮੇ ਫੁੱਟਦੇ ਹਨ ਜੋ ਖਣਿਜਾਂ ਦਾ ਭੰਡਾਰ ਹੈ। ਇਸ ਦਾ ਭਾਵ ਇਹ ਹੋਇਆ ਕਿ ਗੁਰੂ ਉਹ ਹਸਤੀ ਹੈ ਜੋ ਮਨੁੱਖੀ ਸਰੀਰ ਵਿਚ ਆ ਕੇ ਸੰਸਾਰ ਦੀ ਤ੍ਰੈ-ਗੁਣੀ ਮਾਇਆ ਵਿਚ ਵਿਚਰਦੀ ਹੋਈ ਵੀ ਦੁੱਖ ਸੁੱਖ ਤੋਂ ਨਿਰਲੇਪ ਤੇ ਅਡੋਲ ਰਹਿੰਦੀ ਹੈ।ਗੁਰੂ ਸਰਬ ਸ੍ਰਿਸ਼ਟੀ ਦਾ ਮਾਲਿਕ ਹੈ।ਸਭ ਤੋਂ ਵੱਡਾ ਹੈ। ਗੁਰੂ ਜੈਸਾ ਹੋਰ ਕੋਈ ਨਹੀਂ।

**ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥**
**ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥**
(ਸਿਰੀ ਰਾਗ ਮ: ੫, ਪੰਨਾ-੪੯)

ਪਾਰਬ੍ਰਹਮ ਜੋਤਿ ਰੂਪ ਹੋ ਕੇ ਸਤਿਗੁਰੂ ਦੇ ਸਰੀਰ ਵਿੱਚ ਬਿਰਾਜਮਾਨ ਹੁੰਦਾ ਹੈ। ਇਸ ਲਈ ਗੁਰਬਾਣੀ ਵਿੱਚ ਪ੍ਰਭੂ ਅਤੇ ਗੁਰੂ ਦੀ ਅਭੇਦਤਾ ਦਰਸਾਈ ਗਈ ਹੈ।

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ**
**ਇਕ ਵਸਤੁ ਅਨੂਪ ਦਿਖਾਈ॥**
**ਗੁਰ ਗੋਵਿੰਦੁ ਗੁੋਵਿੰਦ ਗੁਰੂ ਹੈ**
**ਨਾਨਕ ਭੇਦ ਨ ਪਾਈ॥**
(ਰਾਗੁ ਆਸਾ ਛੰਤ ਮ: ੪, ਪੰਨਾ-੪੪੨)

**ਨਾਨਕ ਸੋਧੇ ਸਿੰਮ੍ਰਿਤ ਬੇਦ ॥**
**ਪਾਰਬ੍ਰਹਮ ਗੁਰ ਨਾਹੀ ਭੇਦ ॥**
(ਭੈਰਉ ਮ: ੫, ਪੰਨਾ-੧੧੪੨)

ਗੁਰਬਾਣੀ ਵਿੱਚ ਜਿੱਥੇ ਇਸ ਸਿਧਾਂਤ ਨੂੰ ਦ੍ਰਿੜ੍ਹਾਇਆ ਗਿਆ ਹੈ ਕਿ ਨਾਮ ਤੋਂ ਬਿਨਾਂ ਪਰਮ-ਸੁਖ ਦੀ ਪ੍ਰਾਪਤੀ ਸੰਭਵ ਨਹੀਂ, ਉੱਥੇ ਇਸ ਫਲਾਸਫ਼ੇ ਉੱਪਰ ਵੀ ਬਹੁਤ ਜ਼ੋਰ ਦਿੱਤਾ ਗਿਆ ਹੈ ਕਿ ਨਾਮ ਦਾ ਖਜ਼ਾਨਾ ਸਤਿਗੁਰੂ ਕੋਲ ਹੈ ਅਤੇ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ:-

**ਨਾਮੁ ਅਮੋਲਕੁ ਰਤਨੁ ਹੈ**

**ਪੂਰੇ ਸਤਿਗੁਰ ਪਾਸਿ॥**
**ਸਤਿਗੁਰ ਸੇਵੈ ਲਗਿਆ**
**ਕਢਿ ਰਤਨੁ ਦੇਵੈ ਪਰਗਾਸਿ॥**
**ਧੰਨ ਵਡਭਾਗੀ ਵਡਭਾਗੀਆ**
**ਜੋ ਆਇ ਮਿਲੇ ਗੁਰ ਪਾਸਿ॥**

(ਸਿਰੀ ਰਾਗੁ ਮ: ੪, ਪੰਨਾ-੪੦)

**ਗੁਰੁ ਨਾਮੁ ਦ੍ਰਿੜਾਇ ਰੰਗ ਸਿਉ**
**ਹਉ ਸਤਿਗੁਰ ਕੇ ਬਲਿ ਜਾਉ ॥**
**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ**
**ਲਖ ਕੋਟੀ ਕਰਮ ਕਮਾਉ ॥**

(ਸਿਰੀ ਰਾਗੁ ਮ: ੪, ਪੰਨਾ-੪੦)

ਪਰਮੇਸ਼ਰ ਦੇ ਸੱਚੇ ਮਹਿਲ ਦੀ ਕੁੰਜੀ ਸਤਿਗੁਰੂ ਪਾਸ ਹੈ:-

**ਬਿਨੁ ਸਬਦੈ ਅੰਤਰਿ ਆਨੇਰਾ ॥**
**ਨ ਵਸਤੁ ਲਹੈ ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ**
**ਗੁਰ ਪੂਰੈ ਭਾਗਿ ਮਿਲਾਵਣਿਆ ॥**

(ਮਾਝ ਮ: ੩, ਪੰਨਾ-੧੨੪)

**ਗੁਰੁ ਪੂੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**

**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ**
**ਅਵਰ ਨ ਕੁੰਜੀ ਹਥਿ॥**

(ਸਲੋਕ ਮ: ੨, ਪੰਨਾ-੧੨੩੭)

**ਜਿਸੁ ਕਾ ਗ੍ਰਿਹੁ ਤਿਨਿ ਦੀਆ**
**ਤਾਲਾ ਕੁੰਜੀ ਗੁਰ ਸਉਪਾਈ ॥**
**ਅਨਿਕ ਉਪਾਵ ਕਰੈ ਨਾਹੀ ਪਾਵੈ**
**ਬਿਨੁ ਸਤਿਗੁਰ ਸਰਣਾਈ ॥**

(ਰਾਗੁ ਗਉੜੀ ਪੂਰਬੀ ਮ: ੫, ਪੰਨਾ-੨੦੪)

ਇਹ ਆਦਿ ਜੁਗਾਦਿ ਮਰਿਆਦਾ ਹੈ ਕਿ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ। ਪੂਰਵਲੇ ਸਮੇਂ ਵਿੱਚ ਹੋ ਚੁੱਕੇ ਸਭ ਮਹਾਤਮਾ ਵੀ ਗੁਰੂ ਦੁਆਰਾ ਹੀ ਉਧਰੇ ਹਨ:-

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸ ਸੁਣਾਈ ॥**
**ਬਿਨੁ ਗੁਰ ਹਰਿ ਨਾਮੁ**
**ਨ ਕਿਨੈ ਪਾਇਆ ਮੇਰੇ ਭਾਈ॥**

(ਵਡਹੰਸ ਕੀ ਵਾਰ, ਪਉੜੀ ਮ: ੪, ਪੰਨਾ-੫੯੧)

**ਨਾਮਾ ਛੀਬਾ ਕਬੀਰੁ ਜੋੁਲਾਹਾ**
**ਪੂਰੇ ਗੁਰ ਤੇ ਗਤਿ ਪਾਈ ॥**

**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ**
**ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ**
**ਕੋਇ ਨ ਮੇਟੈ ਭਾਈ ॥**

( ਸਿਰੀ ਰਾਗੁ ਮ: ੩, ਪੰਨਾ-੬੭)

ਸਤਿਗੁਰੂ ਆਪਣੇ ਸਿੱਖ ਦੇ ਸਿਰ ਉੱਪਰ ਮਿਹਰ ਭਰਿਆ ਹੱਥ ਰੱਖ ਕੇ ਉਸ ਦੇ ਅੰਦਰੋਂ ਬੁਰਿਆਈਆਂ ਦਾ ਨਾਸ਼ ਕਰਕੇ ਉਸ ਨੂੰ ਸੰਪੂਰਨਤਾ ਬਖ਼ਸ਼ਦਾ ਹੈ:-

**ਕਰਿ ਹੁਕਮੁ ਮਸਤਕਿ ਹਥੁ ਧਰਿ**
**ਵਿਚਹੁ ਮਾਰਿ ਕਢੀਆ ਬੁਰਿਆਈਆ॥**

(ਪਉੜੀ-ਆਸਾ ਜੀ ਦੀ ਵਾਰ, ਪੰਨਾ-੪੭੩)

**ਤਿਸੁ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ**
**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ॥**

(ਸ੍ਰੀ ਗੁਰੂ ਰਾਮਦਾਸ ਜੀ, ਪੰਨਾ-੩੦੯)

**ਦਾਨਿ ਬਡੌ ਅਤਿਵੰਤੁ ਮਹਾਬਲਿ**
**ਸੇਵਕਿ ਦਾਸਿ ਕਹਿਓ ਇਹੁ ਤਥੁ ॥**
**ਤਾਹਿ ਕਹਾ ਪਰਵਾਹ ਕਾਹੂ ਕੀ**
**ਜਾ ਕੈ ਬਸੀਸਿ ਧਰਿਓ ਗੁਰਿ ਹਥੁ॥**

(ਸਵੱਯੇ ਮ: ੪ ਕੇ, ਪੰਨਾ-੧੪੦੪)

ਸਤਿਗੁਰ ਦਾ ਦਰਸ਼ਨ ਸੰਸਾਰ ਸਾਗਰ ਤੋਂ ਪਾਰ ਉਤਾਰਨ ਵਾਲਾ ਹੈ ਅਤੇ ਸਿੱਖ ਦੇ ਜੀਵਨ ਨੂੰ ਖੇੜਾ ਬਖ਼ਸ਼ਣ ਵਾਲਾ ਹੈ:-

**ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥**
**ਹਉ ਵੇਖਿ ਵੇਖਿ ਗੁਰੂ ਵਿਗਸਿਆ**
**ਗੁਰ ਸਤਿਗੁਰ ਦੇਹਾ॥**

(ਤਿਲੰਗ ਮ: ੪, ਪੰਨਾ-੭੨੫)

**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ**
**ਜੋ ਸਾਧੂ ਸਤਿਗੁਰੁ ਦੇਖਹਿ ਰਾਮ॥**

(ਬਿਹਾਗੜਾ ਮ: ੪, ਪੰਨਾ-੫੩੯)

ਗੁਰੂ ਦਰਸ਼ਨ ਤੋਂ ਵਾਂਝੇ ਮਨੁੱਖ ਦੀ ਸਥਿਤੀ:-

**ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ**
**ਤੇ ਭਾਗਹੀਣ ਜਮਿ ਮਾਰੇ॥**
**ਸੇ ਕੂਕਰ ਸੂਕਰ ਗਰਧਭ ਪਵਹਿ**
**ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ॥**

(ਗੂਜਰੀ ਮ: ੪, ਪੰਨਾ-੪੯੩)

ਗੁਰੂ ਦੇ ਮਾਤਾ ਪਿਤਾ ਅਤੇ ਕੁਲ ਧੰਨ ਹੈ। ਗੁਰੂ ਦੇ ਚਰਨਾਂ ਦੀ ਛੁਹ ਪਾ ਕੇ ਧਰਤੀ ਧੰਨ ਧੰਨ ਹੋ ਜਾਂਦੀ ਹੈ। ਦਰਸ਼ਨ ਕਰਨ ਵਾਲੇ ਜੀਵ ਜੰਤ ਵੀ ਹਰੀਆਵਲੇ ਹੋ ਜਾਂਦੇ ਹਨ:-

**ਸਾ ਧਰਤੀ ਭਈ ਹਰੀਆਵਲੀ**
**ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ**
**ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥**
**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ**
**ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥**
**ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ**
**ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥**

(ਸ੍ਰੀ ਗੁਰੂ ਰਾਮਦਾਸ ਜੀ, ਪੰਨਾ-੩੧੦)

ਗੁਰਬਾਣੀ ਵਿੱਚ ਸਤਿਗੁਰੂ ਜੀ ਦੀ ਬੇਅੰਤ ਸਿਫ਼ਤ ਦਰਜ਼ ਹੈ। ਐਸੇ ਸਤਿਗੁਰੂ ਨੂੰ ਗੁਰਬਾਣੀ ਵਿੱਚ ਧੰਨਤਾ ਯੋਗ ਆਖਿਆ ਗਿਆ ਹੈ, ਜੋ ਭਰਮ ਦੇ ਕਿਲੇ ਨੂੰ ਤੋੜ ਕੇ ਜੀਵ ਨੂੰ ਹਰੀ ਪ੍ਰਮੇਸ਼ਰ ਨਾਲ ਜੋੜ ਦੇਂਦਾ ਹੈ। ਜਿਸ ਨੂੰ ਮਿਲ ਕੇ ਵਿਕਾਰਾਂ ਵਿੱਚ ਤੜਪਦੇ ਮਨ ਨੂੰ ਭਗਤੀ ਅਤੇ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ। ਹਰੀ ਨਾਮ ਨਾਲ ਐਸੀ ਲਿਵ ਲੱਗ ਜਾਂਦੀ ਹੈ ਕਿ ਹਰ ਵੈਰੀ ਅਤੇ ਮਿੱਤਰ ਵਾਸਤੇ ਉਸ ਨੂੰ ਸਮ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ।ਐਸਾ ਮਿੱਤਰ ਸਤਿਗੁਰੂ, ਜੋ ਪ੍ਰਭੂ ਨਾਲ ਸਦੀਵੀ ਸਾਂਝ ਪਵਾਉਣ ਵਾਲਾ ਹੈ, ਉਹ ਧੰਨ ਹੈ।

**ਸੋ ਸਤਿਗੁਰੁ ਧਨੁ ਧੰਨੁ**
**ਜਿਨਿ ਭਰਮ ਗੜੁ ਤੋੜਿਆ ॥**
**ਸੋ ਸਤਿਗੁਰੁ ਵਾਹੁ ਵਾਹੁ**
**ਜਿਨਿ ਹਰਿ ਸਿਉ ਜੋੜਿਆ॥**

(ਸ੍ਰੀ ਗੁਰੂ ਅਰਜਨ ਦੇਵ ਜੀ, ਪੰਨਾ-੫੨੨)

**ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ॥ ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ॥ ਧਨੁ ਧਨੁ ਹਰਿ ਭਗਤ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ॥ ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ॥**

(ਗੁਰੂ ਰਾਮਦਾਸ ਜੀ, ਪੰਨਾ-੫੯੪)

ਸਤਿਗੁਰੂ ਚਰਨਾਂ ਵਾਲਾ ਹੈ ਅਤੇ ਉਸਦੇ ਚਰਨ ਪੂਜਣ ਦਾ ਆਦੇਸ਼ ਹੈ

**ਮੇਰੇ ਮਨ ਹਰਿ ਹਰਿ ਗੁਨ ਕਹੁ ਰੇ॥**
**ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ**
**ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ॥**

(ਕੇਦਾਰਾ ਮ: ੪, ਪੰਨਾ- ੧੧੧੮)

**ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥**
**ਗੁਰ ਨਾਨਕ ਜਪਿ ਜਪਿ ਸਦ ਜੀਵਾ ॥**

(ਭੈਰਉ ਮ: ੫, ਪੰਨਾ-੧੧੫੨)

**ਸਤਿਗੁਰ ਅਪਨਾ ਸਦ ਸਦ ਸਮ੍ਾਰੇ ॥**
**ਗੁਰ ਕੇ ਚਰਨ ਕੇਸ ਸੰਗਿ ਝਾਰੇ ॥**

(ਆਸਾ ਮ: ੫, ਪੰਨਾ- ੩੮੭)

ਗੁਰੂ ਸਾਹਿਬ ਗੁਰਬਾਣੀ ਵਿੱਚ ਐਸੇ ਸਤਿਗੁਰੂ ਦੀਆਂ ਨਿਸ਼ਾਨੀਆਂ ਬਾਰੇ ਲਿਖਦੇ ਹਨ ਕਿ ਸਤਿਗੁਰੂ ਦੇ ਹਿਰਦੇ ਵਿੱਚ ਸਤਿਪੁਰਖ ਪ੍ਰਮੇਸ਼ਰ ਦਾ ਨਿਵਾਸ ਹੁੰਦਾ ਹੈ, ਜਿਸ ਦਾ ਸਦਕਾ ਸਮਦ੍ਰਿਸ਼ਟੀ ਸਤਿਗੁਰੂ ਨੇ ਕਾਮ, ਕ੍ਰੋਧ ਆਦਿਕ ਪੰਜ ਵਿਕਾਰਾਂ ਨੂੰ ਆਪਣੇ ਵੱਸ ਵਿੱਚ ਕਰਕੇ ਹਰ ਜ਼ਰਰੇ ਵਿੱਚ ਅਕਾਲ ਪੁਰਖ ਦੇ ਸਰੂਪ ਨੂੰ ਵੇਖ ਲਿਆ ਹੈ। ਸਤਿਗੁਰੂ ਨਿਰਵੈਰ ਅਤੇ ਸਮਦ੍ਰਿਸ਼ਟਾ ਹੈ। ਆਪਣੇ ਸਿੱਖਾਂ 'ਤੇ ਕਿਰਪਾ ਕਰਕੇ, ਉਨ੍ਹਾਂ ਦੇ ਔਗੁਣ ਕੱਟ ਕੇ ਪਵਿੱਤਰ ਬਣਾਉਣ ਵਾਲਾ ਹੈ।

**ਸਤਿਪੁਰਖੁ ਜਿਨਿ ਜਾਨਿਆ**
**ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ**
**ਨਾਨਕ ਹਰਿ ਗੁਨ ਗਾਉ ॥**

(ਸ੍ਰੀ ਗੁਰੂ ਅਰਜਨ ਦੇਵ ਜੀ, ਪੰਨਾ-੨੮੬)

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥**
**ਅਨਿਕ ਬਾਰ ਗੁਰ ਕਉ ਬਲਿ ਜਾਉ ॥**

(ਸ੍ਰੀ ਗੁਰੂ ਅਰਜਨ ਦੇਵ ਜੀ, ਪੰਨਾ-੨੮੭)

**ਸੋ ਸਤਿਗੁਰੁ ਜਿ ਸਚੁ ਧਿਆਇਦਾ**
**ਸਚੁ ਸਚਾ ਸਤਿਗੁਰੁ ਇਕੇ ॥**
**ਸੋਈ ਸਤਿਗੁਰੁ ਪੁਰਖੁ ਹੈ**
**ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥**

(ਸ੍ਰੀ ਗੁਰੂ ਰਾਮਦਾਸ ਜੀ, ਪੰਨਾ-੩੦੪)

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ**
**ਅਉਗਣ ਕਟੇ ਕਰੇ ਸੁਧੁ ਦੇਹਾ॥**

(ਸ੍ਰੀ ਗੁਰੂ ਅਰਜਨ ਦੇਵ ਜੀ, ਪੰਨਾ ੯੬੦)

ਸਤਿਗੁਰੂ ਨੂੰ ਗੁਰਬਾਣੀ ਵਿੱਚ ਸੰਤ, ਸਾਧ, ਭਗਤ ਸ਼ਬਦਾਂ ਨਾਲ ਵੀ ਯਾਦ ਕੀਤਾ ਗਿਆ ਹੈ:-

**ਜਿਤਨੇ ਤੀਰਥ ਦੇਵੀ ਥਾਪੇ**
**ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥**
**ਹਰਿ ਕਾ ਸੰਤੁ ਮਿਲੈ ਗੁਰ ਸਾਧੂ**
**ਲੈ ਤਿਸ ਕੀ ਧੂਰਿ ਮੁਖਿ ਲਾਈ॥**

(ਮਲਾਰ ਮ: ੪, ਪੰਨਾ-੧੨੬੩)

ਸਾਰੰਸ਼ ਇਹ ਹੈ ਕਿ ਭੁੱਲੀ ਭਟਕੀ ਲੋਕਾਈ ਨੂੰ ਸੱਚੇ ਮਾਰਗ ਦੀ ਦੱਸ ਪਾਉਣ ਵਾਸਤੇ ਪ੍ਰਭੂ ਸਤਿਗੁਰੂ ਦਾ ਸਰੀਰ ਧਾਰਨ ਕਰਕੇ ਕਿਸੇ ਮਾਤਾ ਪਿਤਾ ਦੀ ਭਗਤੀ ਨੂੰ ਸਾਰਥਿਕ ਬਨਾਉਣ ਲਈ ਸੰਸਾਰ ਵਿੱਚ ਆਉਂਦਾ ਹੈ। ਕਿਸੇ ਜੀਵ 'ਤੇ ਨੇਤ੍ਰਾਂ ਦੀ ਮਿਹਰ ਦ੍ਰਿਸਟੀ ਦੁਆਰਾ, ਕਿਸੇ ਨੂੰ ਅੰਮ੍ਰਿਤ ਬਚਨਾਂ ਦੁਆਰਾ ਕਿਸੇ ਦੇ ਸਿਰ ਤੇ ਹੱਥ ਰੱਖ ਕੇ, ਕਿਸੇ ਨੂੰ ਚਰਨ ਧੂੜ ਬਖਸ਼ ਕੇ ਨਿਹਾਲ ਕਰਦਾ ਹੈ। ਉਹ ਸ਼ੁਭ ਗੁਣਾਂ ਰੂਪੀ ਰਤਨ, ਜਵਾਹਰ ਆਦਿਕ ਦਾ ਅਮੁੱਕ ਭੰਡਾਰ ਹੈ ਜੋ ਅਉਗੁਣ ਲੈ ਕੇ ਜਗਤ ਨੂੰ ਗੁਣ ਵੰਡਦਾ ਹੈ।

## ਸਿੱਖੀ ਜੀਵਨ ਦਾ ਆਧਾਰ-ਗੁਰਬਾਣੀ

ਗੁਰੂ-ਰਸਨਾ ਤੋਂ ਸਦ-ਉਪਦੇਸ਼ ਦੇ ਨਿਰੰਤਰ ਚਸ਼ਮੇ ਫੁਟੱਦੇ ਹਨ ਜੋ ਸੜਦੇ ਬਲਦੇ ਜਗਤ ਨੂੰ ਠੰਡਕ ਪਹੁੰਚਾਉਣ ਦੇ ਨਾਲ ਨਾਲ ਆਤਮਿਕ ਜੀਵਨ ਧਾਰਾ ਨੂੰ ਪ੍ਰਵਾਹਿਤ ਰੱਖਣ ਵਾਸਤੇ ਆਧਾਰ ਰੂਪ ਹੁੰਦੇ ਹਨ। ਗੁਰੂ-ਰਸਨਾ ਤੋਂ ਨਿਕਲੇ ਹੋਏ ਇਹ ਬਚਨ ਅਥਵਾ ਉਪਦੇਸ਼, ਗੁਰਬਾਣੀ ਅਖਵਾਉਂਦੇ ਹਨ ਭਾਵੇਂ ਉਹ ਕਾਵਿ ਰੂਪ ਵਿੱਚ ਹੋਣ ਤੇ ਭਾਵੇਂ ਉਹ ਵਾਰਤਿਕ ਰੂਪ ਵਿੱਚ ਹੋਣ। ਆਮ ਤੌਰ ਤੇ ਗੁਰਬਾਣੀ ਦਾ ਭਾਵ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਤੋਂ ਲਿਆ ਜਾਂਦਾ ਹੈ। ਬੇਸ਼ੱਕ ਇਸ ਵਿੱਚ ਗੁਰੂ ਸਾਹਿਬਾਨ ਦੇ ਨਾਲ-

ਨਾਲ ਭਗਤਾਂ, ਭੱਟਾਂ ਅਤੇ ਗੁਰੂ-ਸਮਰਪਿਤ ਸਿੱਖਾਂ ਦੀ ਬਾਣੀ ਵੀ ਦਰਜ਼ ਹੈ। ਪਰ ਸ੍ਰੀ ਗੁਰੂ ਜੀ ਨੂੰ ਪ੍ਰਵਾਨਿਤ ਹੋਣ ਕਰਕੇ ਇਹ ਸਮੁੱਚਾ ਖਜ਼ਾਨਾ ਗੁਰਬਾਣੀ ਕਰਕੇ ਹੀ ਸਤਿਕਾਰਿਆ ਜਾਂਦਾ ਹੈ। ਗੁਰਬਾਣੀ ਰੱਬ ਨਾਲ ਅਭੇਦ ਸਤਿ-ਪੁਰਖਾਂ ਦੇ ਅਨੁਭਵੀ ਵਿਚਾਰਾਂ ਦਾ ਅਮੁੱਕ ਸੋਮਾ ਹੈ। ਗੁਰਮਤਿ, ਨਾਮ, ਸੇਵਾ, ਮੁਕਤਿ, ਜੁਗਤਿ, ਰਾਜ-ਜੋਗ ਅਤੇ ਭਗਤੀ, ਸ਼ਕਤੀ ਵਰਗੇ ਦੁਰਲੱਭ ਪਦਾਰਥ ਗੁਰ-ਉਪਦੇਸ਼ ਦੇ ਕਲਾਵੇ ਵਿੱਚ ਹਨ। ਗੁਰਬਾਣੀ ਸਾਨੂੰ ਅੰਤਰ ਆਤਮੇ ਵਿੱਚੋਂ ਦੁਰਲੱਭ ਭੋਜਨ ਛਕਣ ਦੀ ਪ੍ਰੇਰਣਾ ਦਿੰਦੀ ਹੈ।

**ਬਿਬੇਕ ਬੁਧਿ ਸਭ ਜਗ ਮਹਿ ਨਿਰਮਲ**
**ਬਿਚਰਿ ਬਿਚਰਿ ਰਸੁ ਪੀਜੈ॥**

(ਸ੍ਰੀ ਆਦਿ ਗ੍ਰੰਥ ੧੩੨੫)

ਗੁਰਬਾਣੀ **'ਅੰਜਨ ਮਾਹਿ ਨਿੰਰਜਨ'** ਰਹਿਣ ਦਾ ਕਰਮ ਜੋਗੀ ਜੀਵਨ ਫਲਸਫ਼ਾ ਹੈ। ਇਹ ਉਹ ਸੱਦ ਹੈ ਜਿਸ ਨਾਲ ਗੁਰੂ ਸਾਹਿਬ ਨੇ ਜਿੱਥੇ ਸਮਾਜਿਕ ਕ੍ਰਾਂਤੀ ਲਿਆ ਕੇ ਸਮਾਜ ਦਾ ਕਾਇਆ ਕਲਪ ਕੀਤਾ ਉਥੇ ਮਾਇਆ ਦੇ ਅੰਨ੍ਹੇ ਖੂਹ ਵਿੱਚ ਦੁੱਖਾਂ ਦੀਆਂ ਥਪੇੜਾਂ ਖਾ ਰਹੇ ਮਨੁੱਖ ਨੂੰ ਪਰਮ ਸੁੱਖ ਦਾ ਸ੍ਰੇਸ਼ਟ ਅਤੇ ਸੁਖ਼ੈਨ ਮਾਰਗ ਦਸਿਆ ਹੈ।

ਗੁਰਬਾਣੀ ਗੁਰੂ ਸਾਹਿਬ ਦਾ ਵਿਸਮਾਦੀ ਅਨੁਭਵ ਹੈ ਜਿਸ ਨਾਲ ਓਤ ਪੋਤ ਹੋ ਕੇ ਸਿੱਖ ਨੇ **'ਸਤਿਗੁਰੂ ਮਾਹਿ ਸਮਾਨੀ'** ਦੀ ਅਵਸਥਾ ਨੂੰ ਪ੍ਰਾਪਤ ਕਰਨਾ ਹੈ। ਇਸ ਤਰ੍ਹਾਂ ਗੁਰਬਾਣੀ ਗੁਰਮਤਿ

ਦੇ ਦਾਰਸ਼ਨਿਕ ਸੰਕਲਪਾਂ ਦੇ ਸ਼ੁੱਧ ਸਰੂਪ ਨੂੰ ਜਾਨਣ ਦਾ ਮੁੱਖ ਸਰੋਤ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਰਾਗ ਸਾਰੰਗ ਦੀ ਵਾਰ ਵਿਚ ਫ਼ੁਰਮਾਨ ਕਰਦੇ ਹਨ:-

**ਅੰਮ੍ਰਿਤ ਬਾਣੀ ਤਤੁ ਵਖਾਣੀ**
**ਗਿਆਨ ਧਿਆਨ ਵਿਚਿ ਆਈ**
**ਗੁਰਮੁਖਿ ਆਖੀ ਗੁਰਮੁਖਿ ਜਾਤੀ**
**ਸੁਰਤੀਂ ਕਰਮਿ ਧਿਆਈ॥**

(ਸ੍ਰੀ ਆਦਿ ਗ੍ਰੰਥ ੧੨੪੩)

ਗੁਰਬਾਣੀ ਸਿੱਖੀ ਜੀਵਨ ਜਾਚ ਦਾ ਬੇਸ਼ਕੀਮਤੀ ਖਜ਼ਾਨਾ ਹੋਣ ਕਰਕੇ ਸਤਿਗੁਰੂ ਜੀ ਵੱਲੋਂ ਸਮੇਂ ਸਮੇਂ ਤੇ ਗੁਰਬਾਣੀ ਪੜ੍ਹਨ ਵਿਚਾਰਨ ਅਤੇ ਮੰਨ ਕੇ ਉਸ ਅਨੁਸਾਰ ਚੱਲਣ ਦੀ ਪੁਰਜ਼ੋਰ ਤਾਕੀਦ ਕੀਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਗੁਰਬਾਣੀ ਦਾ ਨਿਤਨੇਮ ਸਿੱਖਾਂ ਵਿਚ ਪ੍ਰਚੱਲਿਤ ਮਰਿਆਦਾ ਬਣ ਗਈ ਸੀ। ਭਾਈ ਗੁਰਦਾਸ ਜੀ ਸਤਿਗੁਰੂ ਜੀ ਦੇ ਕਰਤਾਰਪੁਰ ਨਿਵਾਸ ਦਾ ਜ਼ਿਕਰ ਕਰਦਿਆਂ ਹੋਇਆਂ ਲਿਖਦੇ ਹਨ :-

**ਸੋਦਰੁ ਆਰਤੀ ਗਾਵੀਐ**
**ਅੰਮ੍ਰਿਤ ਵੇਲੇ ਜਾਪੁ ਉਚਾਰਾ॥**

ਬਾਬਾ ਬੁੱਢਾ ਜੀ ਆਦਿਕ ਗੁਰਸਿੱਖਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਗੁਰਸਿੱਖ ਦੀ ਰਹਿਣੀ ਇਸ ਤਰ੍ਹਾਂ ਦੱਸਦੇ ਹਨ:-

ਪ੍ਰਭੁ ਸਰੂਪ ਰਿਦੈ ਮੋ ਧਾਰੈ ॥
ਗੁਰੁਬਾਣੀ ਕੋ ਰਿਦੈ ਵਿਚਾਰੈ ॥
ਮਨ ਦ੍ਰਿੜ ਕਰਕੈ ਸੁਰਤਿ ਟਿਕਾਵੈ ॥
ਪ੍ਰਾਤ ਹੋਤ ਲੌ ਨਾਮ ਅਲਾਵੈ ॥
ਗੁਰਬਾਣੀ ਸੋਂ ਮਨ ਅਨੁਰਾਗਹਿ ॥
ਪਠਤ ਸੁਨਤ ਜਬ ਮੀਠੀ ਲਾਗਹਿ ॥
ਤਬ ਜਾਨਹਿ ਮਮ ਹੁਇ ਕਲਜਾਨ ॥
ਸੁਨ ਗੁਰਸ਼ਬਦ ਕਮਾਵਨ ਠਾਨ ॥

(ਰਾਸਿ-੧ ਅੰਸੂ-੬੪)

ਸਿੱਖੀ ਜੀਵਨ ਦੀ ਪਰਿਭਾਸ਼ਾ ਦਿੰਦੇ ਹੋਏ ਸ੍ਰੀ ਗੁਰੂ ਰਾਮਦਾਸ ਜੀ ਰਾਗ ਗਉੜੀ ਵਿਚ ਫ਼ੁਰਮਾਨ ਕਰਦੇ ਹਨ:-

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ,**
**ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,**

## ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥

(ਸ੍ਰੀ ਆਦਿ ਗ੍ਰੰਥ ਪੰਨਾ-੩੦੫)

ਸੁਲਤਾਨ ਪੁਰ ਦੇ ਰਹਿਣ ਵਾਲੇ ਭਾਈ ਚਾਉ, ਭਾਈ ਬੰਮ੍ਹੀ ਆਦਿਕ ਸਿੱਖਾਂ ਦੇ ਅਰਜ਼ ਕਰਨ ਤੇ ਕਿ ਗੁਰੂ ਜੀ ਦੀ ਦੱਸੀ ਮਰਿਆਦਾ ਨਿਭਾਂਦੇ ਹਾਂ ਪਰ ਮਨ ਸ਼ਾਂਤ ਨਹੀਂ ਹੁੰਦਾ। ਸ੍ਰੀ ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ ਕਿ ਨਿਮਰਤਾ ਅੰਦਰ ਘਰ ਕਰ ਗਈ ਹੈ ਕਿ ਨਹੀਂ, ਬਾਣੀ ਦੱਸ ਪਾਉਂਦੀ ਹੈ। ਜੋ ਸ਼ਬਦ ਪੜ੍ਹਿਆਂ ਹਰ ਅੱਖਰ ਹਿਰਦੇ ਵੱਜੇ ਜਿਉਂ ਦੀ ਤਿਉਂ ਸਮਝ ਆਵੇ, ਮਨ ਡੋਲੇ ਨਾਹੀ, ਸਮਝੋ ਨਿਮਰਤਾ ਅੰਦਰ ਆ ਗਈ ਹੈ। ਬਾਣੀ ਨੂੰ ਵਿਚਾਰ ਕੇ ਪੜ੍ਹਨਾ ਹੀ ਸਭ ਤੋਂ ਵੱਡਾ ਕਰਮ ਹੈ। ਇਸੇ ਰਾਹੀਂ ਹੀ ਭਗਤੀ ਦ੍ਰਿੜ੍ਹ ਹੁੰਦੀ ਹੈ ਅਤੇ ਗਿਆਨ ਪ੍ਰਾਪਤ ਹੁੰਦਾ ਹੈ। ਸ਼ਬਦ ਦੇ ਸਮਝਣ ਨਾਲ ਬਿਬੇਕ ਬੁੱਧੀ ਮਿਲਦੀ ਹੈ, ਸ਼ੁੱਭ ਅਤੇ ਅਸ਼ੁੱਭ ਕਰਮਾਂ ਦਾ ਨਿਖੇੜਾ ਆਪੇ ਹੀ ਹੋਈ ਜਾਂਦਾ ਹੈ। ਉਸ ਨੂੰ ਪੜ੍ਹਨਾ ਤਿਆਗੋ ਜਿਸ ਨੂੰ ਪੜ੍ਹਨ ਨਾਲ ਬੁੱਧੀ ਵਿਚ ਫ਼ਰਕ ਪਵੇ, ਵਿੱਦਿਆ ਦਾ ਨਸ਼ਾ ਹੋਵੇ ਜਾਂ ਗੁਰੂ ਤੇ ਤਰਕ ਹੀ ਕਰੀ ਜਾਵੇ। ਇਨ੍ਹਾਂ ਨੂੰ ਪੜ੍ਹਨਾ ਅਜਿਹਾ ਹੈ ਜਿਵੇਂ ਬਗੈਰ ਮੀਂਹ ਤੋਂ ਬੱਦਲ ਗਰਜ ਰਿਹਾ ਹੋਵੇ। ਜਿਸ ਦਾ ਕੋਈ ਲਾਭ ਨਹੀਂ ਸਗੋਂ ਬਿਜਲੀ ਗਿਰਾ ਕੇ ਕੁਝ ਸਾੜੇਗਾ ਹੀ। ਗਲਤ ਵਿੱਦਿਆ ਪੜ੍ਹਨ ਨਾਲ ਬਿਬੇਕ ਦੇ ਵਿਚਾਰਾਂ ਦੀ ਰੌਸ਼ਨੀ ਮੱਧਮ ਪੈ ਜਾਂਦੀ ਹੈ :-

**ਮਾਧੋ ਅਬਿਦਿਆ ਹਿਤ ਕੀਨ ॥**
**ਬਿਬੇਕ ਦੀਪ ਮਲੀਨ ॥**

(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ, ਪੰਨਾ-੪੮੬)

ਗੁਰਬਾਣੀ ਅਤੇ ਉਸ ਦੀ ਛਾਂ ਵਿਚ ਲਿਖੀ ਰਚਨਾ ਬਿਬੇਕ ਦੀਪ ਨੂੰ ਮੱਧਮ ਨਹੀ ਹੋਣ ਦਿੰਦੀ। ਜੇ ਦੇਖੋ ਕਿ ਮਨ ਟੁੱਟਣ ਲਗਾ ਹੈ ਤਾਂ ਸਤਿਸੰਗ ਕਰਨਾ ਜਾਂ ਬਾਣੀ ਵਿਚਾਰ ਕੇ ਪੜ੍ਹਨੀ। ਦੂਜੇ ਪਾਸੇ ਗੁਰਬਾਣੀ ਦੇ ਪਠਨ ਪਾਠਨ ਤੋਂ ਅਵੇਸਲੇ ਸਿੱਖਾਂ ਬਾਰੇ ਬਚਨ ਹੈ :-

ਠੰਡੇ ਪਾਣੀ ਜੋ ਨਹਿ ਨ੍ਹਾਵੈ॥
ਬਿਨ ਜਪ ਪੜ੍ਹੇ ਪ੍ਰਸਾਦ ਜੁ ਪਾਵੈ॥
ਬਿਨ ਰਹਿਰਾਸ ਸਮਾਂ ਜੋ ਖੋਵੈ॥
ਕੀਰਤਨ ਪੜੇ ਬਿਨਾ ਜੋ ਸੋਵੈ॥
ਚੁਗਲੀ ਕਰ ਜੋ ਕਾਜ ਬਿਗਾਰੈ॥
ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ॥
(ਤਨਖਾਹਨਾਮਾ:- ਭਾਈ ਨੰਦ ਲਾਲ ਜੀ)

## ਗੁਰਬਾਣੀ ਪ੍ਰਚਾਰ ਪ੍ਰਸਾਰ ਅਤੇ ਸਤਿਗੁਰੂ ਰਾਮ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1837 ਈ: ਵਿਚ ਖ਼ਾਲਸਾ ਰਾਜ ਦਾ ਸੂਰਜ ਸਿਖ਼ਰ ਤੇ ਵੀ ਵੇਖਿਆ ਅਤੇ ਖ਼ਾਲਸਾ ਦਰਬਾਰ ਦੀ ਬੁਰਛਾਗਰਦੀ ਤੇ ਬੇ-ਰੌਣਕੀ ਵੀ ਆਪਣਿਆ ਨੇਤ੍ਰਾਂ ਨਾਲ ਤੱਕੀ। ਜਿੱਥੇ ਆਪ ਬਚਪਨ ਤੋਂ ਹੀ ਗੁਰਬਾਣੀ ਅਤੇ ਨਾਮ-

ਅਭਿਆਸ ਵਿਚ ਲੀਨ ਰਹਿੰਦੇ ਸਨ। ਫ਼ੋਜ ਦੀ ਨੌਕਰੀ ਸਮੇਂ ਵੀ ਆਪ ਨੇ ਉਸ ਮਰਿਆਦਾ ਨੂੰ ਦ੍ਰਿੜ੍ਹ ਕਰਕੇ ਰੱਖਿਆ। ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਜਿਕਰ ਕਰਦੇ ਹਨ:-

ਬਾਨੀ ਗੁਰੂ ਕੀ ਪਢੈਂ ਹੈ ਭਜਨ ਕਰੈ ਹੈਂ ਚੈਹੈਂ ਰਹਿਨੋ ਇਕੰਤ ਦੈਹੈਂ ਆਜਜ਼ੈਂ ਕੋ ਬਿੱਤ ਹੈਂ ॥

ਆਪ ਜੀ ਵੱਡੀ ਰਾਤ ਜਾਗਦੇ ਇਸ਼ਨਾਨ ਕਰਕੇ ਦੂਸਰੇ ਸਤਸੰਗੀ ਸਿੰਘਾਂ ਨੂੰ ਜਗਾਉਂਦੇ, ਬਾਣੀ ਪੜ੍ਹਦੇ, ਭਜਨ ਕਰਦੇ। ਸ੍ਰੀ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੇ ਅਸਥਾਨ ਤੇ ਹੱਥੀਂ ਪੋਚਾ ਦੇ ਕੇ ਬੀੜ ਪ੍ਰਕਾਸ਼ ਕਰਕੇ ਪਾਠ ਕਰਦੇ। ਬਚਨ ਕਰਨਾ, "ਜੋ ਗ੍ਰੰਥ ਸਾਹਿਬ ਜੀ ਦੇ ਭੋਗ ਪਵਾਵੇਗਾ, ਜੋ ਪੜ੍ਹੇਗਾ, ਸੁਣੇਗਾ, ਸੋ ਬਚੇਗਾ। ਹੋਰ ਸੰਬਰ-ਸੂਰੀ ਦੇ ਮੂੰਹ ਆਵੇਗਾ। ਜਿਸ ਤਰ੍ਹਾਂ ਚੱਕੀ ਦੀ ਕਿੱਲੀ ਦੇ ਕੋਲ ਦਾਣੇ ਬਚ ਰਹਿੰਦੇ ਹਨ ਉਸ ਤਰ੍ਹਾਂ ਨਾਮ ਜੱਪਣ ਅਤੇ ਬਾਣੀ ਪੜ੍ਹਨ ਵਾਲਾ ਬਚ ਰਹੇਗਾ।" ਆਪ ਜੀ ਬਚਨ ਕਰਨਾ, "ਸਾਰੀ ਰਾਤ ਤੂਫਾਨ ਵੱਢੀ ਜਾਂਦੇ ਹਨ, ਸਾਰਾ ਦਿਨ ਬੋਲੀ ਜਾਂਦੇ ਹਨ। ਨਾ ਨਾਮ ਜਪਦੇ ਹਨ ਨਾ ਬਾਣੀ ਪੜ੍ਹਦੇ ਹਨ। ਇਹਨਾਂ ਦਾ ਕੀ ਹਾਲ ਹੋਊਗਾ ?"

ਫ਼ੌਜ਼ ਦੀ ਨੌਕਰੀ ਛੱਡ ਕੇ 1845 ਈ: ਵਿੱਚ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਆ ਕੇ ਅਕਾਲ ਬੁੰਗੇ ਵਾਲੇ ਅਸਥਾਨ ਤੇ ਘੋਰ ਤਪੱਸਿਆ ਕੀਤੀ। ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾਈ ਮਰਿਆਦਾ ਨੂੰ ਪੁਨਰ ਸੁਰਜੀਤ ਕਰਨ ਵਾਸਤੇ

12 ਅਪ੍ਰੈਲ 1857 ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਖਾਲਸੇ ਦੀ ਸਾਜਨਾ ਕੀਤੀ। ਸ੍ਰੀ ਅੰਮ੍ਰਿਤਸਰ ਦੀ ਟਕਸਾਲ ਦੇ ਸਿੱਖਿਅਤ ਵਿਦਵਾਨ ਭਾਈ ਰਾਏ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਭੇਜ ਕੇ ਉੱਥੋਂ ਦੀ ਚਲੰਤ ਗੁਰ-ਮਰਿਆਦਾ ਮੰਗਵਾਈ। ਭਾਈ ਸਾਹਿਬ ਨੇ ਗੁਰੂ ਹੁਕਮ ਅਨੁਸਾਰ ਕਰੀਬ ਤਿੰਨ ਮਹੀਨੇ ਨਿਸ਼ਕਾਮ ਭਾਵਨਾ ਨਾਲ ਸ੍ਰੀ ਦਸ਼ਮੇਸ਼ ਜੀ ਦੇ ਅਸਥਾਨ ਉੱਪਰ ਗੁਰਬਾਣੀ-ਕਥਾ ਦੀ ਸੇਵਾ ਕੀਤੀ।

ਸਤਿਗੁਰੂ ਜੀ ਸ਼ਰਨ ਆਏ ਸਿੰਘਾਂ ਨੂੰ ਜਿੱਥੇ ਨਾਮ ਦੀ ਬਖਸ਼ਿਸ਼ ਕਰਦੇ ਉੱਥੇ ਬਾਣੀ ਪੜ੍ਹਨ ਅਤੇ ਕੰਠ ਕਰਨ ਦਾ ਵੀ ਵਿਸ਼ੇਸ ਹੁਕਮ ਕਰਦੇ ਸਨ। ਆਪ ਜੀ ਦਾ ਫ਼ੁਰਮਾਨ ਹੈ:-

-ਗ੍ਰੰਥ ਸਾਹਿਬ ਜੀ ਦੀ ਜੋ ਬਾਣੀ ਹੈ ਸਾਰੀ ਵਿਚ ਨਾਮ ਜਪਣਾ ਦੱਸਿਆ ਹੈ। ਜੈਸੇ ਦਵਾਈ ਪਥ ਬਿਨਾਂ ਫ਼ਾਇਦਾ ਨਹੀਂ ਕਰਦੀ ਉਵੇਂ ਹੀ ਬਾਣੀ ਨਾਮ ਦਾ ਪਥ ਦੱਸਦੀ ਹੈ।

-ਇਕ ਦਿਨ ਗੁਰੂ ਜੀ ਆਪਣੇ ਸਹੁਰੇ ਘਰ ਗਏ। ਭਾਈ ਸਾਹਬੂ (ਮਾਤਾ ਜੱਸਾਂ ਜੀ ਦੇ ਪਿਤਾ ਜੀ) ਨੂੰ ਬਚਨ ਕੀਤਾ, "ਸੱਯਦ ਤੇਰਾ ਲੰਗੋਟੀਆ ਯਾਰ ਹੈ, ਉਸਨੂੰ ਕਹੋ ਕਿ ਉਹ ਮੈਨੂੰ ਕਲਾਮਾ ਲਿਖ ਕੇ ਦਿਖਾਵੇ।" ਜਦ ਸੱਯਦ ਨੇ ਆ ਕੇ ਕਲਾਮਾ ਲਿਖ ਕੇ ਦਿਖਾਈਆਂ ਤਾਂ ਗੁਰੂ ਜੀ ਨੇ ਕਾਗਜ਼ ਅੱਗ ਵਿਚ ਸੁੱਟ

ਕੇ ਫੂਕ ਦਿੱਤਾ। ਹੁਕਮ ਕੀਤਾ, "ਨਾਮ ਅਤੇ ਬਾਣੀ ਜੈਸੀ ਕੋਈ ਸ਼ਕਤੀ ਨਹੀਂ ਹੈ।"

ਆਪ ਜੀ ਦੀ ਸ਼ੋਭਾ ਸੁਣ ਕੇ ਬਾਬਾ ਮਸਤਾਨ ਸਿੰਘ ਗੁਰੂਸਰ ਲੱਲਾਂ ਵਾਲੇ ਅਤੇ ਬਾਬਾ ਅਤਰ ਸਿੰਘ ਭਜਨ ਪੁੱਛਣ ਵਾਸਤੇ ਸ੍ਰੀ ਚਰਨਾਂ ਵਿਚ ਹਾਜ਼ਿਰ ਹੋਏ। ਨਾਮ ਦੀ ਜਾਚਨਾ ਕਰਨ ਤੇ ਹੁਕਮ ਕੀਤਾ ਕਿ ਜੋ ਸੌ ਸੌ ਪਾਠ ਜਪੁ ਸਾਹਿਬ ਦਾ ਕਰਕੇ ਤੇ ਪੰਜ ਪੰਜ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਕੇ ਆਵੇਗਾ ਉਸ ਨੂੰ ਭਜਨ ਦਿਆਂਗੇ।

ਆਪ ਜੀ ਨੇ 3 ਜੂਨ 1863 ਈ: ਨੂੰ ਲੋਕਾਈ ਨੂੰ ਪੁਰੋਹਿਤ ਵਰਗ ਦੇ ਚੁੰਗਲ ਵਿਚੋਂ ਕੱਢਣ ਵਾਸਤੇ, ਸ੍ਰੀ ਗੁਰੂ ਰਾਮਦਾਸ ਜੀ ਦੀਆਂ ਲਾਵਾਂ ਅਤੇ ਅਨੰਦ ਸਾਹਿਬ ਪੜ੍ਹ ਕੇ ਛੇ ਜੋੜਿਆਂ ਦੇ ਅੰਤਰ-ਜਾਤੀ ਵਿਆਹ ਕਰਕੇ ਆਨੰਦ ਮਰਿਆਦਾ ਦਾ ਸ਼ੁਭ ਆਗਾਜ਼ ਕੀਤਾ। ਜਿਸ ਬਾਰੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:-

ਗੁਰੂ ਰਾਮ ਸਿੰਘ ਕੂਕੇ ਪਹਿਲੇ ॥
ਅਨੰਦ ਸੁਛੰਦ ਪੜ੍ਹਾਏ ਸਹਿਲੇ ॥
ਤਿਨ ਕੋ ਦੇਖ ਔਰ ਸਿੱਖ ਘਨੇ ॥
ਲੱਗੇ ਅਨੰਦ ਪੜ੍ਹਾਵਨ ਤਨੇ ॥

**('ਭੁਪਿੰਦਰਾ ਨੰਦ' ਵਿਚੋਂ)**

ਇਸ ਸਮਾਗਮ ਵਿਚ ਹੋਮ ਜੱਗ ਵਿੱਚ ਵੇਦ-ਮੰਤ੍ਰਾਂ ਦੀ ਥਾਂ ਤੇ ਗੁਰੂ ਸਾਹਿਬਾਨ ਦੀਆਂ ਬਾਣੀਆਂ ਪੜ੍ਹੀਆਂ ਗਈਆਂ। ਜਪੁ, ਜਾਪੁ, ਚੌਪਈ, ਚੰਡੀ ਚਰਿਤ੍ਰ ਦੂਸਰਾ ਅਤੇ ਅਕਾਲ ਉਸਤਤਿ। ਬ੍ਰਾਹਮਣਾਂ ਦੇ ਵਿਰੋਧ ਸਦਕਾ ਜਿੱਥੇ ਆਪ ਜੀ ਨੂੰ ਥਾਣਿਓਂ-ਥਾਣੀਂ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ। ਉੱਥੇ 28 ਦਿਨ ਤੱਕ ਲੁਧਿਆਣੇ ਕਚਹਿਰੀ ਵਿਚ ਪੇਸ਼ ਹੋ ਕੇ ਹਾਜ਼ਰੀ ਵੀ ਲਵਾਉਣੀ ਪੈਂਦੀ ਰਹੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਪ੍ਰਾਰੰਭ ਕੀਤੀ ਇਸ ਅਨੰਦ ਮਰਿਆਦਾ ਤੋਂ ਪਹਿਲਾਂ ਸਿੱਖਾਂ ਵਿੱਚ ਸਭ ਵਿਆਹ ਬ੍ਰਾਹਮਣੀ ਰੀਤੀ ਅਨੁਸਾਰ ਹੀ ਹੋਇਆ ਕਰਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਸੱਭ ਤੋਂ ਪਹਿਲਾਂ ਦੀਵਾਨ ਬੂਟਾ ਸਿੰਘ ਦੇ ਛਾਪੇ ਖਾਨੇ ਵਿੱਚੋਂ ਗੁਰਬਾਣੀ ਦੀਆਂ ਬੀੜਾਂ 1866 ਵਿੱਚ ਪ੍ਰਕਾਸ਼ਿਤ ਕਰਵਾਈਆਂ ਗੁਰਬਾਣੀ ਪ੍ਰਚਾਰ ਲਈ ਉਹਨਾਂ ਦਾ ਇਹ ਮਹਾਨ ਕਾਰਜ ਹੈ।

ਸਤਿਗੁਰੂ ਜੀ 1867 ਈ: ਦੇ ਹੋਲੇ ਮਹੱਲੇ ਦੇ ਅਵਸਰ ਤੇ ਸ੍ਰੀ ਆਨੰਦਪੁਰ ਸਾਹਿਬ ਗਏ। ਫ਼ਰੰਗੀ ਹਾਕਮਾਂ ਨੇ ਆਪ ਜੀ ਨੂੰ ਕੋਈ ਖ਼ਿਦਮਤ ਪੁੱਛੀ ਤਾਂ ਗੁਰੂਦੁਆਰੇ ਦੇ ਕੋਲ ਨਾਂਗਿਆ ਵੱਲੋਂ ਸਾਰੰਗੀ ਵਜਾ ਕੇ ਪੜ੍ਹੀਆਂ ਜਾਂਦੀਆਂ ਪ੍ਰੇਮ-ਗਾਥਾਵਾਂ ਅਤੇ ਵਿਗੜੇ ਹੋਏ ਲੋਕਾਂ ਵਲੋਂ ਪਾਈਆਂ ਜਾਂਦੀਆਂ ਬੋਲੀਆਂ ਅਤੇ ਟੱਪਿਆਂ ਨੂੰ ਬੰਦ ਕਰਵਾਉਣ ਦਾ ਹੁਕਮ ਕੀਤਾ ਅਤੇ ਬਚਨ ਕੀਤਾ, "ਸਭ ਗੁਰਬਾਣੀ ਪੜ੍ਹਨ, ਗਾਉਣ ਤੇ ਸੁਨਣ।"

ਇਕ ਪਿੰਡ ਦੇ ਖੂਹ ਵਿਚ ਗਊ ਪੈ ਕੇ ਮਰ ਗਈ। ਬ੍ਰਾਹਮਣ ਕਹਿਣ ਲੱਗੇ ਕਿ ਖੂਹ ਪੂਰ ਕੇ ਜੌਂ ਬੀਜ ਦਿਉ। ਜਦ ਜੌਂ ਉੱਗਣ ਤਾਂ ਫਿਰ ਖੂਹ ਦੁਬਾਰਾ ਕੱਢ ਕੇ ਜੱਗ ਕਰਕੇ ਤਾਂ ਜਲ ਛਕੋ। ਲੋਕਾਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਖੂਹ ਕਿਵੇਂ ਪਵਿੱਤਰ ਹੋਵੇ ? ਆਪ ਜੀ ਬਚਨ ਕੀਤਾ, "ਖੂਹ ਵਿਚੋਂ ਪਹਿਲਾਂ ਪਾਣੀ ਕੱਢ ਦਿੱਤਾ ਜਾਵੇ। ਫੇਰ ਬਾਣੀ ਪੜ੍ਹ ਕੇ ਅੰਮ੍ਰਿਤ ਬਣਾ ਕੇ ਖੂਹ ਵਿੱਚ ਪਾ ਦਿਉ, ਫੇਰ ਲੰਗਰ ਵਿੱਚ ਜਲ ਦੀ ਵਰਤੋਂ ਕਰੋ।" ਜਦ ਇਸ ਤਰ੍ਹਾਂ ਕੀਤਾ ਗਿਆ ਤਾਂ ਬ੍ਰਾਹਮਣਾਂ ਨੇ ਆਣ ਕੇ ਪੁੱਛਿਆ ਕਿ ਖੂਹ ਕਿਵੇਂ ਪਵਿੱਤਰ ਕੀਤਾ ਹੈ ਤਾਂ ਆਪ ਜੀ ਬਚਨ ਕੀਤਾ ਕਿ ਦਸਵੇਂ ਪਾਤਸ਼ਾਹ ਜੀ ਦੀ ਰੀਤੀ ਨਾਲ ਪਵਿੱਤਰ ਕੀਤਾ ਹੈ।

ਇਕ ਦਿਨ ਸਤਿਗੁਰੂ ਜੀ ਬਚਨ ਕੀਤਾ ਕਿ ਜਿਹੜਾ ਭਜਨ ਬਾਣੀ ਕਰੇਗਾ ਤਿਸ ਕੀ ਅੰਤ ਸਮੇਂ ਸਹਾਇਤਾ ਹੁੰਦੀ ਹੈ। ਨਾਮ ਤਾਂ ਘਿਉ ਹੈ ਬਾਣੀ ਖੰਡ ਹੈ। ਦੋਨੋਂ ਮਿਲਾਇ ਕੇ ਛਕੇ ਤਾਂ ਹੱਛੀ ਹੁੰਦੀ ਹੈ।

ਇੱਕ ਵਾਰ ਦੌਰੇ ਕਰਦਿਆਂ ਇਕ ਖੂਹ ਉੱਤੇ ਇੱਕ ਕਵੀਸ਼ਰ ਸੀ, ਉਸਨੇ ਆ ਕੇ ਕਬਿੱਤ ਸੁਣਾਇਆ, ਹੋਰ ਕਈ ਛੰਦ ਸੁਣਾਏ। ਸਤਿਗੁਰੂ ਜੀ ਬਚਨ ਕੀਤਾ ਕਿ ਆਦਿ ਅਤੇ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਭਾਈ ਗੁਰਦਾਸ ਜੀ

ਦੀ ਬਾਣੀ ਸਮਾਨ ਕਿਸੇ ਵੀ ਹੋਰ ਜੀਵ ਦੀ ਕਵਿਤਾ ਨਹੀਂ ਹੋ ਸਕਦੀ। ਈਸ਼ਰ ਦੀ ਰਚੀ ਹੋਈ ਬਾਣੀ ਨਹੀਂ ਪੜ੍ਹ ਹੁੰਦੀ ਤੇ ਜੀਵ ਦੀ ਰਚੀ ਹੋਈ ਕੌਣ ਪੜੂਗਾ। ਅਸੀਂ ਤਾਂ ਗੁਰੂਆਂ ਦੀ ਬਾਣੀ ਦਾ ਅਦਬ ਕਰਾਉਣਾ ਹੈ। ਇਸ ਲਈ ਸਵੱਈਏ, ਦੋਹਰੇ ਨਾ ਰਚੋ। ਗੁਰੂ ਸਾਹਿਬ ਦੀ ਰਚੀ ਬਾਣੀ ਪੜ੍ਹੋ।

ਮੁਕਤਸਰੀਆਂ ਸਿੰਘਾਂ ਨਾਲ ਬਚਨ ਕਰਦਿਆਂ ਆਪ ਜੀ ਫੁਰਮਾਇਆ ਸੀ ਕਿ ਜਿਨ੍ਹਾਂ ਦੇ ਵਿਆਹ ਵੇਦ-ਰੀਤੀ ਨਾਲ ਹੋਏ ਹਨ ਉਹ ਦੁਬਾਰਾ ਆਨੰਦ ਪੜ੍ਹਾਓ। ਕਈਆਂ ਜੋੜਿਆਂ ਨੇ ਦੁਬਾਰਾ ਸ੍ਰੀ ਗ੍ਰੰਥ ਸਾਹਿਬ ਦੀਆਂ ਲਾਵਾਂ ਨਾਲ ਅਨੰਦ ਪੜ੍ਹਾਏ।

## ਪ੍ਰਦੇਸ ਗਮਨ ਤੋਂ ਬਾਅਦ ਦਾ ਸਮਾਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇਸ਼ ਧਰਮ ਅਤੇ ਗਊ ਗ਼ਰੀਬ ਦੀ ਖ਼ਾਤਿਰ 18 ਜਨਵਰੀ 1872 ਈ: ਨੂੰ ਅੰਗਰੇਜ਼ ਸਰਕਾਰ ਦੁਆਰਾ ਜਲਾਵਤਨ ਕਰ ਦਿੱਤੇ ਗਏ। ਆਪਣੀ ਜਲਾਵਤਨੀ ਦੇ ਸਮੇਂ ਦੌਰਾਨ ਵੀ ਉਹ ਆਪਣੇ ਪਿਆਰੇ ਸਿੱਖਾਂ ਨੂੰ ਕਿਰਪਾ-ਪੱਤਰਾਂ ਦੁਆਰਾਂ ਗੁਰਬਾਣੀ ਪੜ੍ਹਨ ਅਤੇ ਕੰਠ ਕਰਨ ਦਾ ਉਪਦੇਸ਼ ਦੇਂਦੇ ਹਨ। ਉਹਨਾਂ ਦੇ ਹੁਕਮਨਾਮਿਆਂ ਵਿਚੋਂ ਕੁਝ ਬਚਨ ਪਾਠਕਾਂ ਨਾਲ ਸਾਂਝੇ ਕਰਦੇ ਹਾਂ।

– ਸੋ ਜੀ ਮੇਰਾ ਤਾਂ ਇਹੋ ਕਹਣਾ ਹੈ, ਬਾਰੰਬਾਰ ਦਾ, ਜੋ ਬਾਣੀ ਪੜ੍ਹੋ ਨਾਲੇ ਭਜਨੁ ਕਰੋ, ਦੋਮੇ ਕਰਨੇ। ਭਜਨ ਬਿਨਾਂ ਬਾਣੀ ਨਾਲ ਪਰੀਤੀ ਨਹੀ ਲਗਦੀ ਤੇ ਬਾਣੀ ਬਿਨਾਂ ਭਜਨ ਨਾਲ ਪਰੀਤੀ ਨਹੀ ਲਗਦੀ।

(ਹੁਕਮਨਾਮਾ ਨੰ: 33)

– ਜੋ ਭਜਨ ਬਾਣੀ ਕਰਨਗੇ ਤਿਨਾ ਕੋ ਸੁਖ ਬਹੁਤ ਹੋਊਗਾ ਹਰਿ ਤਰਾ ਸੇ। ਅਰੁ ਭੋਗ ਗ੍ਰੰਥ ਸਾਹਿਬ ਦੇ ਪਾਉਣੇ ਸਭਨਾਂ ਸਿੰਘਾਂ ਨੇ ਸਾਡੇ ਵਾਸਤੇ। ਜੋ ਸਾਨੂੰ ਭੀ ਗੁਰੂ ਸਾਹਿਬ ਸੰਗਤ ਦਾ ਦੀਦਾਰ ਕਰਾਵੇ।

(ਹੁਕਮਨਾਮਾ ਨੰ:34)

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਤੋਂ ਬਾਅਦ ਨਾਮਧਾਰੀ ਪੰਥ ਉੱਤੇ ਅੰਗਰੇਜ਼ ਹਕੂਮਤ ਵਲੋਂ ਵੱਧ ਤੋਂ ਵੱਧ ਤਸ਼ੱਦਦ ਕੀਤੇ ਗਏ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਪੁਲਿਸ ਚੌਂਕੀ ਬਿਠਾ ਦਿੱਤੀ। ਪੰਜ ਸਿੰਘਾਂ ਤੋਂ ਵੱਧ ਇੱਕ ਦਿਨ ਵਿਚ ਗੁਰਦੁਆਰੇ ਅੰਦਰ ਆਉਣ ਤੋਂ ਮਨਾਹੀ ਸੀ ਉਹ ਵੀ ਸਭ ਦੇ ਨਾਮ, ਗ੍ਰਾਮ ਲਿਖ ਕੇ। ਦੁਬਾਰਾ ਛੇ ਮਹੀਨੇ ਤੋਂ ਪਹਿਲਾਂ ਕਿਸੇ ਨੂੰ ਗੁਰੁਦੁਆਰੇ ਦੇ ਅੰਦਰ ਦਾਖ਼ਿਲ ਨਹੀਂ ਸੀ ਹੋਣ ਦਿੱਤਾ ਜਾਂਦਾ। ਪੰਜ ਨਾਮਧਾਰੀ ਇੱਕ ਥਾਂ ਇਕੱਠੇ ਨਹੀਂ ਸਨ ਹੋ ਸਕਦੇ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ-ਅਭਿਲਾਸ਼ੀ ਖਾਲਸੇ ਨੇ ਗੁਰੂ ਹੁਕਮਾਂ ਅਨੁਸਾਰ ਐਸੇ ਬਿਖੜੇ ਸਮੇਂ ਵਿੱਚ ਵੀ ਭਜਨ ਬਾਣੀ ਦਾ ਪ੍ਰਵਾਹ ਨਿਰੰਤਰ ਜਾਰੀ ਰੱਖਿਆ।

ਆਪ ਜੀ ਦੇ ਛੋਟੇ ਭਰਾ ਬਾਬਾ ਬੁੱਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਨੇ ਆਪ ਦੇ ਦਰਸ਼ਨਾਂ ਨਮਿੱਤ ਰਾਮ ਮੰਦਿਰ ਵਿੱਚ 5 ਪਾਠਾਂ ਦੇ ਭੋਗ 1929 ਬਿ: ਵਿੱਚ ਪਾਏ। ਮੁਖ਼ਬਰਾਂ ਦੀ ਚੁਗ਼ਲੀ ਕਰਨ ਤੇ ਜਿਲਾ ਪੁਲਿਸ ਕਪਤਾਨ ਬਾਰਬਟਨ ਸ੍ਰੀ ਭੈਣੀ ਸਾਹਿਬ ਆਇਆ ਅਤੇ ਸਖ਼ਤੀ ਨਾਲ ਕਹਿਣ ਲੱਗਾ ਕਿ ਨਾ ਭੋਗ ਪਾਉ, ਨਾ ਸ਼ਬਦ ਕੀਰਤਨ ਕਰੋ, ਨਾ ਏਥੇ ਸਿੰਘ ਹੀ ਆਉਣ ਦੇਵੋ, ਨਹੀਂ ਤਾਂ ਤੇਰੇ ਨਾਲ ਵੀ ਤੇਰੇ ਭਾਈ ਵਾਲੀ ਕਰਾਂਗੇ। ਮਹਾਰਾਜ ਬੁੱਧ ਸਿੰਘ ਜੀ ਬਚਨ ਕੀਤਾ ਕਿ ਜੇਕਰ ਕਹੋ ਤਾਂ ਗ੍ਰੰਥ ਸਾਹਿਬ ਜੀ ਦਾ ਭੋਗ ਪਾ ਲਈਏ। ਫ਼ਰੰਗੀ ਨੇ ਕਿਹਾ ਕਿ ਜੇਕਰ ਭੋਗ ਪਾਇਆ ਜਾਂ ਪੰਜ ਸਿੰਘ ਇੱਕਠੇ ਹੋਏ ਦੇਖ ਲਏ ਤਾਂ ਛੇ ਮਹੀਨੇ ਦੀ ਕੈਦ ਕਰਾਂਗੇ। ਮੁਖ਼ਬਰਾਂ ਦੇ ਚੁਗ਼ਲੀਆਂ ਕਰਨ ਤੇ ਸਰਕਾਰ ਨੇ ਪਾਠ ਬੰਦ ਕਰਵਾ ਦਿੱਤੇ। ਪਰ ਧੰਨ ਸਨ ਉਹ ਗੁਰੂ ਹੁਕਮਾਂ ਦੇ ਆਸ਼ਿਕ ਅਤੇ ਸਾਦਿਕ ਸਿੱਖ ਜੋ ਅਤਿ ਦੀਆਂ ਕਠਿਨਾਈਆਂ ਵਿਚ ਵੀ ਚੋਰੀ ਛਿਪੇ ਡੇਰੇ ਅੰਦਰ ਰਹਿ ਕੇ ਪਾਠ ਕਰਦੇ ਰਹੇ। ਸ੍ਰੀ ਭੈਣੀ ਸਾਹਿਬ 1931 ਬਿ: ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਪੰਜ ਅਖੰਡ ਪਾਠ ਕੀਤੇ। ਬਾਬਾ ਹਰਨਾਮ ਸਿੰਘ ਜੀ ਅਤੇ ਮਾਈ ਚੰਦੋ ਭਾਣੇ ਪਿੰਡ ਵਾਲੇ ਜਦ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਰੰਗੂਨ ਗਏ ਵੈਸਾਖ 1932 ਬਿ: ਵਿੱਚ, ਤਾਂ ਗੁਰੂ ਹਰੀ ਸਿੰਘ ਜੀ ਸਤਿਗੁਰੂ ਜੀ ਵੱਲ ਬਿਨੈ-ਪੱਤਰ ਲਿਖ ਕੇ ਭੇਜਿਆ ਕਿ ਆਪ ਜੀ ਨਮਿੱਤ ਪੰਜ ਅਖੰਡ ਪਾਠ ਕੀਤੇ ਹਨ। ਇਨ੍ਹਾਂ ਪਾਠਾਂ ਵਿਚ ਚਾਰ ਪਾਠੀ ਤੇ ਇਕ

ਧੂਪੀਆ (ਜੋ ਮਾਲਾ ਫੇਰਦਾ ਅਤੇ ਧੂਪ ਪਾਈ ਜਾਂਦਾ ਸੀ) ਲਾਇਆ ਗਿਆ। ਸਤਿਗੁਰੂ ਜੀ ਬਿਨੈ-ਪੱਤਰ ਪੜ੍ਹ ਕੇ ਹੁਕਮਨਾਮਾ ਲਿਖ ਦਿੱਤਾ ਜਿਸ ਵਿਚ ਅਖੰਡ ਪਾਠ ਦੀ ਮਰਿਆਦਾ ਦਾ ਵਰਨਣ ਕੀਤਾ ਗਿਆ। ਯਾਦ ਰਹੇ ਇਸ ਤੋਂ ਪਹਿਲਾਂ ਸਿੱਖ ਪੰਥ ਵਿਚ ਅਖੰਡ ਪਾਠ ਦੀ ਕੋਈ ਮਰਿਆਦਾ ਪ੍ਰਚੱਲਿਤ ਨਹੀਂ ਸੀ। ਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ 101 ਅਖੰਡ ਪਾਠ ਆਰੰਭ ਕੀਤੇ। ਗੁਪਤ ਭੋਗ ਪੈਣ ਲੱਗੇ, ਲੰਗਰ ਵਾਲੀ ਗੁਪਤ ਕੋਠੜੀ ਵਿਚ। ਇਨ੍ਹਾਂ ਪਾਠਾਂ ਦਾ ਭੋਗ ਇਸੇ ਸਾਲ ਵਿਚ ਪੈ ਗਿਆ। ਫਿਰ 1933 ਬਿ: ਵਿਚ 101 ਅਖੰਡ ਪਾਠ ਕੀਤੇ। ਇਸ ਤਰ੍ਹਾਂ ਸਰਕਾਰੀ ਸਖ਼ਤੀਆਂ ਦੇ ਬਾਵਜੂਦ ਵੀ ਹਰ ਸਾਲ 101 ਅਖੰਡ ਪਾਠ ਹੋਣ ਲੱਗੇ। ਯਾਦ ਰਹੇ ਕਿ ਇਹ ਉਹੋ ਹੀ ਦਿਨ ਸਨ ਜਦੋਂ ਇੱਕ ਦਿਨ ਵਿਚ ਕੇਵਲ ਪੰਜ ਸਿੰਘ ਹੀ ਗੁਰਦੁਆਰੇ ਦੇ ਅੰਦਰ ਜਾ ਕੇ ਦਰਸ਼ਨ ਕਰ ਸਕਦੇ ਸਨ। ਇਸ ਤੋਂ ਵੱਧ ਹੋਰ ਸਿੰਘ ਪਿੰਡ ਦੀ ਪੱਟੜੀ ਤੋਂ ਅੰਦਰ ਵੀ ਨਹੀਂ ਸੀ ਆ ਸਕਦਾ।

**ਪਾਠੀ ਦੀ ਮਰਿਆਦਾ**:-ਜਪੁ ਜਾਪ ਦਾ ਪਾਠ ਪਾਠੀਆਂ ਕੋ ਜਰੂਰ ਕਰਿਆ ਚਾਹੀਏ, ਰਹਿਰਾਸ ਭੀ ਪੜ੍ਹੀ ਚਾਹੀਏ। ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲਵੇ। ਆਰਤੀ ਸੋਹਿਲਾ ਪੜ੍ਹ ਕੇ ਬਿਰਾਜੇ। ਸਵਾ ਪਹਿਰ ਰਾਤ ਸੇ ਉੱਠ ਕੇ ਮਦਾਨ ਜਾਏ, ਦਾਤਨ ਕਰੇ, ਇਸ਼ਨਾਨ ਕਰੇ। ਜੇਕਰ ਆਸਾ ਦੀ ਵਾਰ ਰਾਗੀ ਪੜ੍ਹਦੇ ਹੋਣ ਤਾਂ ਸੁਣੇ। ਪਾਠੀ ਆਪ ਨਾਮ ਜਪੇ ਤੇ ਦੂਜਿਆਂ ਤੋਂ ਅਗੇ ਜਪਾਵੇ।

ਬਿਦਿਆ ਪੜ੍ਹਾਏ ਬਾਲਕਾਂ ਕੋ, ਬਾਣੀ ਕੰਠ ਕਰਾਵੇ। ਅੱਗੇ ਜਿਤਨੀ ਕਿਸੇ ਸੇ ਪੁੱਜ ਆਵੇ, ਉਤਨੀ ਗੁਰੂ ਜੀ ਦੇ ਚਰਨਾਂ ਵਿਚ ਸੁਰਤੀ ਰੱਖੇ।

(ਸਤਿਗੁਰੂ ਬਿਲਾਸ ਭਾਗ-੨)

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜਪੁ ਸਾਹਿਬ ਅਤੇ ਚੌਪਈ ਦੀਆਂ ਵਰਨੀਆਂ ਦੀ ਮਰਿਆਦਾ ਤੁਰੀ। ਜਿਸ ਵਿੱਚ 101 ਵਾਰੀ ਪਾਠ ਕੀਤਾ ਜਾਂਦਾ ਹੈ। ਇਸ ਤਰ੍ਹਾਂ ਬੂਹੇ ਬੈਠੀ ਗਾਰਦ ਦੀ ਅੱਖੀਂ ਘੱਟਾ ਪਾ ਕੇ 50-50 ਸਿੰਘ ਡੇਰੇ ਰਹਿਣ ਲੱਗੇ। ਦੋ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਕੀਤਾ ਗਿਆ।

ਗੁਰਬਾਣੀ ਦੇ ਅਖੰਡ ਅਤੇ ਸਾਧਾਰਨ ਪਾਠਾਂ ਅਤੇ ਵਰਨੀਆਂ ਦੀ ਮਰਿਆਦਾ ਵੇਖ ਕੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਵੀ ਗੁਰਬਾਣੀ ਪ੍ਰਵਾਹ ਚੱਲ ਪਿਆ ਪਰ ਪਾਠ ਆਰੰਭ ਕਰਨ ਤੋਂ ਪਹਿਲਾਂ ਥਾਣੇ ਇਤਲਾਹ ਦੇ ਕੇ ਪ੍ਰਵਾਨਗੀ ਲੈਣੀ ਪੈਂਦੀ। ਪੁਲਿਸ ਅਤੇ ਮੁਖ਼ਬਰ ਹਰ ਵਕਤ ਖ਼ਬਰ ਰੱਖਦੇ ਸਨ। ਪਾਠ ਆਰੰਭ ਵੇਲੇ ਵੀ ਪੁਲਿਸ ਨੇ ਆ ਕੇ ਚੈਕਿੰਗ ਕਰਨੀ ਅਤੇ ਭੋਗ ਪੈਣ ਵੇਲੇ ਵੀ ਪੁਲਿਸ ਨੇ ਆਪ ਸਿੰਘਾਂ ਨੂੰ ਘਰੋ ਘਰੀ ਤੋਰ ਕੇ ਫਿਰ ਜਾਣਾ।

ਪ੍ਰੀਤਮ ਸਿੰਘ ਕਵੀ ਇਸ ਸਖਤੀਆਂ ਭਰੇ ਸਮੇਂ ਵਿਚ ਹੋਏ ਪਾਠਾਂ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ :-

-ਪਰਦੇਸੀ ਸਤਿਗੁਰੂ ਨਮਿਤ ਠੰਡੀ ਮੂਰਤੀ ਨੇ ਹਰ ਉੱਠੀ ਸਰਕਾਰੀ ਤੇ ਗ਼ੈਰ ਸਰਕਾਰੀ ਮੁਸ਼ਕਿਲ ਨਾਲ ਟਾਕਰਾ ਕਰਦਿਆਂ 500 ਦੇ ਕਰੀਬ ਅਖੰਡ ਪਾਠ ਅਤੇ 1100 ਦੇ ਕਰੀਬ ਸਾਧਾਰਨ ਪਾਠ ਕੀਤੇ ਕਰਵਾਏ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ

-ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰਤਾ ਕਾਲ ਵਿਚ ਆਦਿ ਅਤੇ ਦਸਮ ਬਾਣੀ ਦੇ ਪੂਰਨ ਮਰਿਆਦਾ ਅਨੁਸਾਰ ਹਜ਼ਾਰਾਂ ਅਖੰਡ ਪਾਠ ਅਤੇ ਕਰੀਬ 3 ਲੱਖ ਸਾਧਾਰਨ ਅਖੰਡ ਪਾਠ ਕਰਾਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਉਪਦੇਸ਼ ਵਿਚ ਗੁਰਬਾਣੀ ਬਾਰੇ ਇਸ ਤਰ੍ਹਾਂ ਫ਼ੁਰਮਾਨ ਕਰਦੇ ਹਨ-

-ਸੋ ਭਾਈ ਨਾਮਧਾਰੀਓ! ਜੇ ਭਜਨ ਕਰੋਗੇ ਬਾਣੀ ਪੜ੍ਹੋਗੇ, ਸਤਿਗੁਰੂ ਨੂੰ ਯਾਦ ਕਰੋਗੇ ਤਾਂ ਦੁੱਖ ਤੋਂ ਬਚੋਗੇ। ਔਰ ਜੇਕਰ ਨਾ ਕਰੋਗੇ ਤਾਂ ਲੜਾਈ ਤਾਂ ਸਾਰੀ ਦੁਨੀਆਂ ਵਿਚ ਅੱਗੇ ਹੀ ਪਈ ਹੋਈ ਐ।

(ਲਾਲ ਏਹਿ ਰਤਨ-9, ਪੰਨਾ 190)

–ਸੇਵਕ ਰਾਮ ਜੀ ਮੈਨੂੰ ਕਹਿੰਦੇ ਹਨ, "ਕਿਉਂ ਜੀ, ਤੁਹਾਡਾ ਦਿਲ ਨਹੀਂ ਅੱਕ ਜਾਂਦਾ ਰੋਜ਼ ਆਸਾ ਦੀ ਵਾਰ ਦਾ ਕੀਰਤਨ ਸੁਣਦਿਆਂ ?" ਮੈਂ ਆਖਿਆ, "ਜੀ, ਤੁਸੀ ਰੋਜ਼ ਪ੍ਰਸ਼ਾਦਾ ਛਕਦੇ ਹੋ, ਤੁਹਾਡਾ ਵੀ ਕਦੇ ਅੱਕਿਆ ਹੈ ? ਸਿੱਖ ਦਾ ਖ਼ਾਜ਼ ਹੈ ਨਾਮ ਅਤੇ ਬਾਣੀ।"

(ਲਾਲ ਏਹਿ ਰਤਨ–1 ਪੰਨਾ 209)

ਓਸੇ ਹੀ ਲੜੀ ਨੂੰ ਅੱਗੇ ਤੋਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਮੇਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਆਦਿ ਅਤੇ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਅਤੇ ਲਗਭਗ ਚਾਰ ਲੱਖ ਸਾਧਾਰਨ ਪਾਠ ਕਰਾਏ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ ਵਿਚ ਹਰ ਘਰ ਪ੍ਰਤੀ ਇੱਕ ਪਾਠ ਆਦਿ ਗ੍ਰੰਥ ਸਾਹਿਬ ਦਾ ਜਾਂ ਦਸਮ ਗ੍ਰੰਥ ਸਾਹਿਬ ਦਾ ਅਤੇ ਹਰ ਜੀ ਪ੍ਰਤੀ ਇੱਕ ਘੰਟਾ ਨਾਮ ਸਿਮਰਨ ਕਰਨ ਦਾ ਉਚੇਚਾ ਹੁਕਮ ਕਰਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਗੁਰਬਾਣੀ ਪ੍ਰਤੀ ਉਪਦੇਸ਼ ਕਰਦਿਆਂ ਆਖਿਆ ਕਰਦੇ ਸਨ ਕਿ ਜਿਸ ਤਰ੍ਹਾਂ ਭੋਜਨ ਸਰੀਰ ਦਾ ਆਧਾਰ ਹੈ, ਉਸੇ ਤਰ੍ਹਾਂ ਭਜਨ ਬਾਣੀ ਆਤਮਾ ਦਾ ਆਧਾਰ ਹੈ। ਭਜਨ ਬਾਣੀ ਤੋਂ ਬਿਨਾਂ ਸਾਨੂੰ ਰੋਟੀ ਵੀ ਸੁਆਦ ਨਹੀਂ ਲੱਗਣੀ ਚਾਹੀਦੀ।

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਮਾਜ ਵਿਚ ਗੁਰਬਾਣੀ ਦੇ ਪਾਠਾਂ ਦਾ ਇਕ ਰਸ ਪ੍ਰਵਾਹ ਚੱਲ ਰਿਹਾ ਹੈ।

## ਗੁਰਬਾਣੀ ਸਤਿਕਾਰ

ਜਿੱਥੇ ਗੁਰਬਾਣੀ ਦਾ ਪਠਨ-ਪਾਠਨ ਨਿੱਤ ਨਿਯਮ ਨਾਲ ਕਰਨਾ ਸਿੱਖ ਦਾ ਜੀਵਨ ਆਧਾਰ ਹੈ ਉੱਥੇ ਗੁਰਬਾਣੀ ਸਤਿਕਾਰ ਵੀ ਇੱਕ ਨਿਹਾਇਤ ਜ਼ਰੂਰੀ ਫ਼ਰਜ਼ ਮੰਨਿਆ ਗਿਆ ਹੈ। ਸਾਡੇ ਸਤਿਗੁਰੂ ਸਾਹਿਬਾਨ ਨੇ ਗੁਰਬਾਣੀ ਦਾ ਅਦਬ ਕਰਕੇ ਸਾਡੇ ਲਈ ਪੂਰਨੇ ਪਾਏ ਹਨ।

ਇਕ ਦਿਨ ਸੱਤਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਰਾਇ ਜੀ ਪਲੰਘ ਉਪਰ ਬਿਰਾਜ ਰਹੇ ਸਨ, ਦੋ ਪ੍ਰੇਮੀ ਸਿੰਘ ਗੁਰਬਾਣੀ ਦੇ ਸ਼ਬਦ ਪੜ੍ਹਨ ਲੱਗ ਪਏ। ਸ਼ਬਦ ਦੇ ਸਤਿਕਾਰ ਦੇ ਲਈ ਸਾਹਿਬ ਛੇਤੀ ਨਾਲ ਪਲੰਘ ਤੋਂ ਉੱਤਰ ਕੇ ਹੇਠਾਂ ਬੈਠਣ ਲੱਗੇ ਤਾਂ ਗੋਡੇ ਉੱਤੇ ਸੱਟ ਲੱਗ ਗਈ। ਸਿੱਖਾਂ ਨੇ ਅਰਜ਼ ਕੀਤੀ, ‘ਪਾਤਸ਼ਾਹ, ਇਹ ਬਾਣੀ ਤਾਂ ਆਪ ਜੀ ਦੀ ਰਚਨਾ ਹੈ, ਫਿਰ ਇਸ ਤਰ੍ਹਾਂ ਏਨੇ ਸਤਿਕਾਰ ਦੀ ਕੀ ਲੋੜ ਸੀ?” ਉੱਤਰ ਵਿੱਚ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਜੇਕਰ ਗੁਰਬਾਣੀ ਅਦਬ ਦੀ ਮਰਿਆਦਾ ਨੂੰ ਉਹ ਆਪ ਹੀ ਕਾਇਮ ਨਾ ਰੱਖਣ ਤਾਂ ਸਿੱਖ

ਵੀ ਇਸ ਮਰਿਆਦਾ ਨੂੰ ਛੱਡ ਦੇਣਗੇ। ਭੈ ਤੋਂ ਬਿਨਾਂ ਭਗਤੀ ਅਤੇ ਭਗਤੀ ਤੋਂ ਬਿਨਾਂ ਮੁਕਤੀ ਅਸੰਭਵ ਹੈ।

ਜੋ ਗੁਰਭਗਤ ਸਿਖ ਹੈ ਮੇਰਾ॥
ਗੁਰਬਾਨੀ ਭਯ ਤਿਸੈ ਘਨੇਰਾ॥
ਜਿਨ ਭਯ ਅਦਬ ਨ ਬਾਨੀ ਧਾਰਾ॥
ਜਾਨਹੁ ਸੋ ਸਿਖ ਨਹੀਂ ਹਮਾਰਾ॥
(ਗੁਰ ਪ੍ਰਤਾਪ ਸੂਰਜ ਗ੍ਰੰਥ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦ ਸਿੱਖੀ ਦੀ ਡਾਵਾਂ-ਡੋਲ ਸਥਿਤੀ ਦੇਖੀ ਤਾਂ ਆਪ ਜੀ ਨੇ ਆਪਣੇ ਮਨ ਵਿੱਚ ਜਾਣਿਆ ਕਿ ਸਿੱਖਾਂ ਦਾ ਰਾਜ-ਭਾਗ ਅਤੇ ਧਰਮ-ਕਰਮ ਛੁੱਟਣ ਦਾ ਮੁੱਖ ਕਾਰਨ ਆਪਣੀ ਮਹਾਨ ਵਿਰਾਸਤ ਗੁਰਬਾਣੀ ਤੋਂ ਬੇ-ਮੁਖੀ ਹੀ ਹੈ। ਇਸੇ ਲਈ ਜਦ ਆਪ ਜੀ ਨੇ ਪ੍ਰਚਾਰ ਦੌਰੇ ਆਰੰਭ ਕੀਤੇ ਤਾਂ ਆਪ ਜੀ ਜਿਸ ਵੀ ਪਿੰਡ ਵਿੱਚ ਜਾਂਦੇ ਸੱਭ ਤੋਂ ਪਹਿਲਾਂ ਇਹ ਹੀ ਪਤਾ ਕਰਦੇ ਕਿ ਏਥੇ ਕੋਈ ਧਰਮਸ਼ਾਲਾ ਹੈ? ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਹੈ? ਪਰ ਆਪ ਦਾ ਮਨ ਬੇ-ਹੱਦ ਪ੍ਰੇਸ਼ਾਨ ਹੁੰਦਾ ਜਦ ਆਪ ਵੇਖਦੇ ਕਿ ਧਰਮਸ਼ਾਲਾਵਾਂ ਵਿੱਚ ਅਵਾਰਾ ਪਸ਼ੂਆਂ ਦੇ ਕਬਜ਼ੇ ਅਤੇ ਲੋਕਾਂ ਵੱਲੋਂ ਲਾਈਆਂ ਗਈਆਂ ਪਾਥੀਆਂ ਹੀ ਪਵਿਤ੍ਰ ਸਥਾਨਾਂ ਦਾ ਸ਼ਿੰਗਾਰ ਬਣੇ ਹੋਏ ਹਨ। ਪਵਿਤ੍ਰ ਬੀੜਾਂ ਦੀ ਸਥਿਤੀ ਅਤੀ ਤਰਸਯੋਗ ਬਣੀ ਹੋਈ ਹੈ।

ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ:-

ਜਾਗ ਜਿਨਕੇ ਬਡੇਰੇ ਵਡੇਰੇ ਬਾਣੀ ਪਢਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ॥
ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਖਜਾਤੀ,
ਪਾਇ ਹੈਂ ਨ ਝਾਤੀ ਖਾਤ ਮੂਸ ਗ੍ਰੰਥ ਜੇ ਪਰੈਂ॥
ਜਪੁਜੀ ਨ ਰਹੁਰਾਸ ਪਢੈਂ ਸੁਨੈ ਕਭੀ ਖਾਸ,
ਔਰ ਜੇ ਪਢਤ ਪਾਸ ਹਾਸ ਤਿਨ ਯੌਂ ਰਰੈਂ॥
ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੈਂ ਜੌ ਤੂੰ,
ਸਹਿਰਾਂ ਮੇ ਜਾਇ ਲੁਕਮੇ ਰਿਝਾਇ ਲੈ ਤਰੈਂ॥

ਸਤਿਗੁਰੂ ਜੀ ਨਿੱਜ ਹਸਤ-ਕਮਲਾਂ ਨਾਲ ਪੋਚਾ ਦਿੰਦੇ, ਚੰਦੋਆ ਲਾ ਕੇ ਬੀੜ ਦਾ ਪੀੜ੍ਹੇ ਤੇ ਪ੍ਰਕਾਸ਼ ਕਰਦੇ। ਕਈ ਵਾਰ ਆਪਣੀ ਦਸਤਾਰ ਦੇ ਪੱਲੇ ਨਾਲ ਪੱਤਰੇ ਸਾਫ਼ ਕਰਦੇ ਅਤੇ ਲੋਕਾਂ ਨੂੰ ਗੁਰਬਾਣੀ ਪੜ੍ਹਨ, ਸੁਨਣ ਅਤੇ ਮੰਨਣ ਦੀ ਤਾਕੀਦ ਕਰਦੇ।

ਆਪ ਜੀ ਵੱਲੋਂ ਹੁਕਮ ਹੈ ਕਿ ਬਿਨਾਂ ਇਸ਼ਨਾਨ ਕੀਤਿਆਂ ਤਾਬਿਆ ਨਹੀਂ ਬੈਠਣਾ। ਅੱਗੇ ਪਿੱਛੇ ਕਦੇ ਵੀ ਗੁਰਬਾਣੀ ਦਾ ਪਾਠ ਕਰਨ ਵੇਲੇ ਜ਼ਰੂਰੀ ਹੈ ਕਿ ਜੇ ਜੰਗਲ ਜਾ ਕੇ ਆਏ ਹੋ ਤਦ ਇਸ਼ਨਾਨ ਕਰਕੇ, ਪਵਿਤ੍ਰ ਬਸਤ੍ਰ ਪਹਿਨ ਕੇ ਹੀ ਪਾਠ ਕਰਨਾ। ਪਰ ਯਾਦ ਰਹੇ ਕਿ ਗੁਰਬਾਣੀ ਸਤਿਕਾਰ ਕੇਵਲ ਬਾਹਰੀ ਹੀ ਨਹੀਂ ਇਸ ਤੋਂ ਅੱਗੇ ਵੀ ਸਤਿਕਾਰ ਹੈ ਕਿ ਗੁਰਬਾਣੀ ਵਿੱਚ ਲਿਖੇ ਸਤਿਗੁਰੂ ਸਾਹਿਬਾਨ ਦੇ ਹੁਕਮਾਂ ਨੂੰ ਮੰਨਣਾ।

ਭਾਈ ਜੀਵੇ ਨੂੰ ਗੁਰੂ ਅੰਗਦ ਦੇਵ ਜੀ ਉਪਦੇਸ਼ ਦੇ ਰਹੇ ਹਨ:-

ਜਪੁਜੀ ਅਰਥ ਵਿਚਾਰਨ ਕਰੋ॥
ਸ੍ਵਾਸ ਸ੍ਵਾਸ ਅੰਤਰ ਨਿਤ ਧਰੋ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸਾਂ ਵਿਚ ਗੁਰਬਾਣੀ ਅਦਬ ਸੰਬੰਧੀ ਹੁਕਮ ਹਨ।

- ਅਦਬ ਕਿਸ ਤਰ੍ਹਾਂ ਹੈ? ਨਿਰਾ ਮੱਥਾ ਟੇਕ ਕੇ ਅਦਬ ਨਹੀਂ ਹੋ ਜਾਂਦਾ, ਬਹੁਤੇ ਰੁਮਾਲ ਦੇਣ ਨਾਲ ਅਦਬ ਨਹੀਂ ਹੋ ਜਾਂਦਾ, ਨਿਰਾ ਧੂਪ ਧੁਖਾਉਣ ਨਾਲ ਨਹੀਂ ਹੋ ਜਾਂਦਾ। ਅਦਬ ਇਸ ਚੀਜ਼ ਨਾਲ ਹੁੰਦਾ ਹੈ, ਜਿਹੜਾ ਕੁਝ ਲਿਖਿਆ ਹੈ ਉਸ ਨੂੰ ਮੰਨਣ ਕਰੀਏ।

- ਅਸੀਂ ਗੁਰਬਾਣੀ ਦਾ ਨਾਂ ਲੈ ਲੈਨੇ ਹਾਂ, ਕਹਿੰਦੇ ਹਾਂ ਸਾਡੇ ਗੁਰੂ ਦੀ ਬਾਣੀ ਹੈ, ਪਰ ਸਾਥੋਂ ਮੰਨੀ, ਇੰਨੀ ਇੱਕ ਗੱਲ ਵੀ ਨਹੀਂ ਜਾਂਦੀ, ਜਿੰਨੀ ਅਸੀਂ ਆਪਣੇ ਮੁੰਡੇ ਦੀ ਗੱਲ ਤੇ ਪ੍ਰਤੀਤ ਕਰਦੇ ਹਾਂ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮਾਂ

ਨਾਮਧਾਰੀ ਪੰਥ ਵਿੱਚ ਅੱਜ ਵੀ ਗੁਰਬਾਣੀ ਦਾ ਸਤਿਕਾਰ ਉਵੇਂ ਹੀ ਮੌਜੂਦ ਹੈ ਜਿਵੇਂ ਪਹਿਲੇ ਸਤਿਗੁਰੂ ਸਾਹਿਬਾਨ ਦੇ ਵੇਲੇ ਤੋਂ ਹੁੰਦਾ ਆਇਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਕਤ ਵਿੱਚ ਵੀ ਦਾਸ ਨੇ ਦਰਸ਼ਨ ਕੀਤੇ ਹਨ ਕਿ ਗੁਰਬਾਣੀ ਦਾ ਆਸਣ ਅੱਧਾ ਸੂਤਰ ਭਰ ਵੀ ਨੀਵਾਂ ਆਪ ਜੀ ਪ੍ਰਵਾਨ ਨਹੀਂ ਸਨ ਕਰਦੇ। ਰਾਗੀ ਸਿੰਘ ਜਦ ਕੀਰਤਨ ਕਰਦੇ ਹੋਣ ਤਾਂ ਰਤਾ ਭਰ ਨੀਵਾਂ ਬੈਠਾ ਸਿੰਘ, ਵਿੱਚ ਪ੍ਰਮਾਣ ਨਹੀਂ ਦੇ ਸਕਦਾ। ਇਥੋਂ ਤੱਕ ਕਿ ਕਿਸੇ ਤੁਕ ਦੀ ਸੁਧਾਈ ਵੇਲੇ ਵੀ ਕਿਸੇ ਨੂੰ ਨੀਵੇਂ ਥਾਂ ਤੋਂ ਗੁਰਬਾਣੀ ਦਾ ਉਚਾਰਨ ਕਰਕੇ ਦੱਸਣ ਦੀ ਆਗਿਆ ਨਹੀਂ। ਅਰਦਾਸ ਵੇਲੇ ਜੇ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਤਾਂ ਤਾਬਿਆ ਵਿੱਚ ਸਿੰਘ ਬੈਠਾ ਰਹਿੰਦਾ ਹੈ ਇਸ ਲਈ ਅਰਦਾਸੀਆ ਸਿੰਘ ਵੀ ਬਰਾਬਰ ਤੇ ਖੜੋ ਕੇ ਅਰਦਾਸ ਕਰਦਾ ਹੈ। ਕਿਉਂਕਿ ਅਰਦਾਸ ਜਿੱਥੇ ਗੁਰਬਾਣੀ ਹੈ ਉਥੇ ਸਾਡੇ ਸਤਿਗੁਰੂ ਸਾਹਿਬਾਨ ਦੇ ਪਵਿਤ੍ਰ ਨਾਮ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੈ:-

- ਅਸੀਂ ਬਾਣੀ ਨੂੰ ਗੁਰੂ ਦੀ ਬਾਣੀ ਮੰਨਦੇ ਹਾਂ, ਕੁਝ ਸਰੀਰ ਇਸ ਬਾਣੀ ਨੂੰ ਗੁਰੂ ਮੰਨਦੇ ਨੇ, ਕਿਸੇ ਵੀ ਤਰ੍ਹਾਂ ਮੰਨੋਂ, ਸਤਿਗੁਰਾਂ ਦਾ ਹੁਕਮ ਮੰਨਣਾ ਸਾਡਾ ਕੰਮ ਬਣਦੈ।

-ਗੁਰੂ ਦੀ ਬਾਣੀ ਨਾਲ, ਗੁਰੂ ਦੇ ਹੁਕਮ ਨਾਲ, ਗੁਰੂ ਦੇ ਬਚਨਾਂ ਨਾਲ, ਆਪਨੇ ਮਨ ਨਾਲ ਪ੍ਰੇਮ ਲਾਓ। ਜਿਸ ਵੇਲੇ ਗੁਰੂ ਦੀ ਬਾਣੀ ਮਿੱਠੀ ਲੱਗਣ ਲੱਗ ਜਾਵੇ, ਉਦੋਂ ਇਹ ਸਮਝੋ ਹੁਣ ਮੇਰਾ ਕਲਿਆਣ ਹੋ ਗਿਆ ਹੈ।

-ਮੈਂ ਨਾਮਧਾਰੀ ਸਿੱਖਾਂ ਅੱਗੇ ਬੇਨਤੀ ਕਰਾਂਗਾ ਕਿ ਕਿਸੇ ਨਾਲ ਬਹਿਸ ਨਾ ਕਰੋ । ਉਹਨੂੰ ਪਿਆਰ ਨਾਲ ਸਿਰਫ਼ ਐਨਾ ਦੱਸ ਦਿਉ ਕਿ ਅਸੀਂ ਗੁਰਬਾਣੀ ਅਨੁਸਾਰ ਆਪਣਾ ਜੀਵਨ ਬਿਤਾਉਂਦੇ ਹਾਂ ਤੇ ਲੋਕਾਂ ਨੂੰ ਆਖਦੇ ਹਾਂ ਕਿ ਗੁਰਬਾਣੀ ਅਨੁਸਾਰ ਹੀ ਜੀਵਨ ਬਣਾਉ।

## ਬਾਨੀ ਪਢਹੁ ਸੁਧ ਗੁਰ ਕੇਰੀ

ਗੁਰਬਾਣੀ ਦੇ ਭਾਵ ਨੂੰ ਸਮਝਣ ਅਤੇ ਸਤਿਗੁਰੂ ਜੀ ਦੇ ਆਸ਼ੇ ਨੂੰ ਜਾਨਣ ਲਈ ਗੁਰਬਾਣੀ ਦਾ ਸ਼ੁੱਧ ਉਚਾਰਨ ਬਹੁਤ ਜਰੂਰੀ ਹੈ। ਵੈਸੇ ਤਾਂ **'ਗੁਰ ਕੀ ਬਾਣੀ ਗੁਰ ਤੇ ਜਾਤੀ'** ਦੇ ਹੁਕਮ ਅਨੁਸਾਰ ਇਸ ਦੇ ਭਾਵ ਨੂੰ ਸਹੀ ਰੂਪ ਦੇ ਵਿਚ ਤਾਂ ਗੁਰਬਾਣੀ ਦੇ ਰਚਨਹਾਰੇ ਹੀ ਜਾਣਦੇ ਹਨ ਅਤੇ ਉਹਨਾਂ ਦੀ ਕਿਰਪਾ ਬਿਨਾਂ ਜਾਣਿਆਂ ਵੀ ਨਹੀਂ ਜਾ ਸਕਦਾ। ਪਰ ਫਿਰ ਵੀ ਥੋੜਾ ਬਹੁਤ ਅਰਥ ਬੋਧ ਜਾਨਣ ਲਈ ਅੱਖਰਾਂ ਅਤੇ ਲਗ ਮਾਤਰ ਦਾ ਬੋਧ ਹੋਣਾ ਬਹੁਤ ਜ਼ਰੂਰੀ ਹੈ। ਗੁਰਬਾਣੀ ਨੂੰ ਜੇਕਰ ਭਉ

(ਡਰ) ਅਤੇ ਭਾਉ (ਪ੍ਰੇਮ) ਦੇ ਦਾਇਰੇ ਵਿਚ ਰਹਿ ਕੇ ਲਗਾਂ ਮਾਤਰਾਂ ਸੋਧ ਕੇ ਪੜ੍ਹਨ ਦਾ ਯਤਨ ਕੀਤਾ ਜਾਵੇ ਤਾਂ ਗੁਰ-ਪ੍ਰਸਾਦਿ ਦੀ ਪ੍ਰਾਪਤੀ ਵੀ ਹੋ ਸਕਦੀ ਹੈ। ਸਾਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਹਰ ਲਗ ਮਾਤਰ ਦਾ ਕੋਈ ਖਾਸ ਮਨੋਰਥ ਹੈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਹਰਿਗੋਬਿੰਦਪੁਰ ਦਾ ਜੰਗ ਜਿੱਤਣ ਤੋਂ ਬਾਅਦ ਦੀਵਾਨ ਵਿੱਚ ਸੁਭਾਇਮਾਨ ਸਨ। ਹੁਕਮ ਕੀਤਾ ਕਿ ਭਾਈ ਐਸਾ ਪ੍ਰੇਮੀ ਸਿੱਖ ਹੋਵੇ, ਜੋ ਸਾਨੂੰ ਜਪੁਜੀ ਸਾਹਿਬ ਦਾ ਲਗਾਂ ਮਾਤਰਾਂ ਸੋਧ ਕੇ ਸ਼ੁੱਧ ਪਾਠ ਸੁਣਾਵੇ।

ਇਹ ਹੁਕਮ ਸੁਣ ਕੇ ਹਾਫ਼ਿਜਾਬਾਦ ਦੇ ਰਹਿਣ ਵਾਲੇ ਇਕ ਪ੍ਰੇਮੀ ਸਿੱਖ ਭਾਈ ਗੋਪਾਲਾ ਜੀ ਨੇ ਗੁਰੂ ਜੀ ਨੂੰ ਜਪੁਜੀ ਦਾ ਪਾਠ ਸੁਣਾਇਆ। ਉਨ੍ਹਾਂ ਨੇ ਲਗਾਂ, ਮਾਤਰਾਂ ਅਤੇ ਅੱਖਰ ਚੰਗੀ ਤਰ੍ਹਾਂ ਨਿਖੇੜ ਕੇ ਬਹੁਤ ਹੀ ਸ਼ੁੱਧ ਪਾਠ ਕੀਤਾ। ਗੁਰੂ ਜੀ ਪਾਠ ਸੁਣ ਕੇ ਬਹੁਤ ਪ੍ਰਸੰਨ ਹੋਏ। ਭਾਈ ਗੋਪਾਲੇ ਨੇ **'ਨਦਰੀ ਨਦਰਿ ਨਿਹਾਲ'** ਵਾਲੀ ਅੰਤਿਮ ਤੁਕ ਪੜੀ ਤਾਂ ਗੁਰੂ ਜੀ ਉਸ ਨੂੰ ਸਰਵ-ਉੱਚ ਪਦਵੀ (ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਜ-ਯੋਗ ਤਖਤਾ) ਦੇਣ ਲਈ ਆਪਣੇ ਆਸਣ ਤੋਂ ਉੱਠਣ ਲੱਗੇ। ਗੁਰੂ ਜੀ ਨੂੰ ਉੱਠਦੇ ਹੋਇਆਂ ਵੇਖ ਕੇ ਭਾਈ ਗੋਪਾਲੇ ਦੇ ਮਨ ਵਿੱਚ ਸਵਾਰਥੀ ਸੰਕਪਲ ਆਇਆ ਕਿ ਜੇਕਰ ਗੁਰੂ ਜੀ ਮੈਨੂੰ ਸ਼ੁੱਧ ਪਾਠ ਕਰਨ ਦੇ ਬਦਲੇ

ਪ੍ਰਸੰਨ ਹੋ ਕੇ ਪੰਜਾਂ ਕੀਮਤੀ ਘੋੜਿਆਂ ਵਿੱਚੋਂ ਬਚਿਆ ਹੋਇਆ ਪੰਜਵਾਂ ਘੋੜਾ ਦੇ ਦੇਣ ਤਾਂ ਮੈ ਉਸ ਘੋੜੇ ਤੇ ਸਵਾਰ ਹੋ ਕੇ ਅਨੰਦ ਪ੍ਰਾਪਤ ਕਰਾਂਗਾ। ਪਰ ਜਦ ਭਾਈ ਗੋਪਾਲੇ ਨੇ ਵੇਖਿਆ ਕਿ ਗੁਰੂ ਜੀ ਉੱਠਣ ਲੱਗੇ ਹਨ ਤਾਂ ਉਸ ਨੇ ਸਮਝਿਆ ਕੇ ਗੁਰੂ ਜੀ ਨੇ ਸਲੋਕ ਨਹੀਂ ਸੁਣਨਾ ਭਾਵ ਹੁਣ ਉਹ ਮੈਂਨੂੰ ਕੁਝ ਨਹੀਂ ਦੇਣਗੇ। ਅੰਤਰਜਾਮੀ ਗੁਰੂ ਜੀ ਉਸ ਦੇ ਮਨ ਦੀ ਸਾਰੀ ਗੱਲ ਜਾਣ ਗਏ ਸਨ। ਗੁਰੂ ਜੀ ਨੇ ਆਖਿਆ, "ਅਸੀਂ ਤਾਂ ਤੈਨੂੰ ਬਹੁਤ ਭਾਰੀ ਗੁਰਿਆਈ ਪੱਦ ਦੇਣ ਲੱਗੇ ਸੀ ਪਰ ਤੂੰ ਹੋਰ ਮਨੋਰਥ ਧਾਰਨ ਕਰ ਲਿਆ।" ਫਿਰ ਵੀ ਗੁਰੂ ਜੀ ਨੇ ਉਸ ਨੂੰ ਪੰਜਵਾਂ ਘੋੜਾ ਬਖ਼ਸ਼ ਦਿੱਤਾ ਤੇ ਉਸ ਨੂੰ ਮੁਕਤ ਪਦ ਦੀ ਬਖ਼ਸ਼ਿਸ਼ ਕਰ ਦਿੱਤੀ।

ਇੱਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਜ-ਆਨੰਦ ਵਿੱਚ ਬਿਰਾਜਮਾਨ ਸਨ। ਨੇੜੇ ਹੀ ਇੱਕ ਸਿੱਖ ਦੱਖਣੀ ਓਅੰਕਾਰ ਦਾ ਪਾਠ ਕਰ ਰਿਹਾ ਸੀ, ਜਦ ਅਵਾਜ਼ ਹਜ਼ੂਰ ਦੇ ਸ੍ਰਵਣੀ ਪਈ ਤਾਂ ਹੁਕਮ ਕੀਤਾ ਕਿ ਇਸ ਨੂੰ ਚੰਗੀ ਤਰ੍ਹਾਂ ਤਾੜਨਾ ਕਰ ਕੇ ਮੇਰੇ ਕੋਲੋਂ ਦੂਰ ਲੈ ਜਾਉ।

ਸਿੱਖਾਂ ਨੇ ਹੁਕਮ ਦੀ ਤਾਮੀਲ ਕੀਤੀ ਅਤੇ ਤਾੜਨਾ ਕਰਕੇ ਸਿੱਖ ਨੂੰ ਦੂਰ ਜਾ ਬਿਠਾਇਆ। ਸੰਗਤ ਇਹ ਕੌਤਕ ਵੇਖ ਕੇ ਹੈਰਾਨ ਹੋਈ ਅਤੇ ਅਰਜ਼ ਕੀਤੀ, 'ਸੱਚੇ ਪਾਤਸ਼ਾਹ ਜੀ, ਆਪ ਜੀ ਨੇ ਇਸ ਸਿੱਖ ਨੂੰ ਕਿਉਂ ਮਰਵਾਇਆ ਹੈ, ਇਹ ਤਾਂ ਲਿਵ ਜੋੜ ਕੇ ਬਾਣੀ ਪੜ੍ਹਦਾ ਪਿਆ ਸੀ। ਅਸੀਂ ਤਾਂ ਸੁਣਿਆ ਸੀ ਕਿ

ਜੋ ਇਕ ਤੁਕ ਵੀ ਪ੍ਰੇਮ ਸਹਿਤ ਪੜ੍ਹੇ ਉਸ ਦਾ ਉਧਾਰ ਹੋ ਜਾਂਦਾ ਹੈ, ਪਰ ਇਸ ਨੂੰ ਤਾਂ ਲਾਠੀਆਂ ਦੀ ਮਾਰ ਪਈ ਹੈ। ਸ੍ਰੀ ਦਸਮੇਸ਼ ਜੀ ਨੇ ਮੁਸਕਰਾ ਕੇ ਬਚਨ ਕੀਤਾ, "ਇਸ ਨੇ **'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ'** ਦੀ ਥਾਂ ਤੇ **'ਕਰਤੇ ਕੀ ਮਿਤਿ ਕਰਤਾ ਜਾਣੈ ਕੇ ਜਾਣੈ ਗੁਰ ਸੂਰਾ'** ਪੜ੍ਹ ਕੇ ਗੁਰਬਾਣੀ ਦਾ ਅਰਥ ਭੰਗ ਕਰ ਦਿੱਤਾ ਹੈ। ਤੁਕ ਦਾ ਅਰਥ ਬਣਦਾ ਸੀ ਕਿ ਪਰਮੇਸ਼ਰ ਦੀ ਵਡਿਆਈ ਪਰਮੇਸ਼ਰ ਆਪ ਹੀ ਜਾਣਦਾ ਹੈ ਜਾਂ ਸਤਿਗੁਰੂ ਸੂਰਮਾ ਜਾਣਦਾ ਹੈ ਪਰ ਇਸ ਦੇ ਗਲਤ ਉਚਾਰਨ ਨਾਲ ਇਹ ਅਰਥ ਹੋ ਗਿਆ ਹੈ ਕਿ ਕਰਤੇ ਪਰਮੇਸ਼ਰ ਦੀ ਵਡਿਆਈ ਨੂੰ ਪਰਮੇਸ਼ਰ ਆਪ ਹੀ ਜਾਣਦਾ ਹੈ, ਗੁਰੂ ਸੂਰਮਾ ਉਸ ਬਾਰੇ ਕੀ ਜਾਣਦਾ ਹੈ, ਭਾਵ ਕੁਝ ਨਹੀਂ ਜਾਣਦਾ। ਪਰ ਇਸ ਅਰਥ ਨੂੰ ਮੰਨਣ ਦਾ ਭਾਵ ਹੋਵੇਗਾ ਕਿ ਜੇਕਰ ਗੁਰੂ ਹੀ ਕਰਤੇ ਦੀ ਵਡਿਆਈ ਨੂੰ ਨਹੀਂ ਜਾਣ ਸਕਦਾ ਤਾਂ ਸਿੱਖ ਨੂੰ ਗੁਰੂ ਸ਼ਰਨ ਵਿੱਚ ਜਾਣ ਦਾ ਕੀ ਲਾਭ ?"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 25 ਬੀੜਾਂ ਪ੍ਰਕਾਸ਼ ਕਰਾ ਕੇ ਸਿੰਘਾਂ ਦੇ ਪਾਠ ਦੀ ਸੁਧਾਈ ਕਰਵਾਉਣ ਦੀ ਕਿਰਪਾ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਚਨ ਕਰਿਆ ਕਰਦੇ ਸਨ ਕਿ ਕੀਰਤਨ ਕਰਦਿਆਂ ਜਦ ਕੋਈ ਰਾਗੀ ਸਿੰਘ ਲਗ ਮਾਤਰ ਭੰਗ ਕਰ ਦਿੰਦਾ ਅਰਥਾਤ ਲਘੂ ਮਾਤਰ ਦੀ ਥਾਂ ਦੀਰਘ ਮਾਤਰ ਲਾ ਦਿੰਦਾ ਹੈ ਤਾਂ ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਕੋਈ

ਵਧੀਆ ਪਦਾਰਥ ਛੱਕਦਿਆਂ-ਛੱਕਦਿਆਂ ਵਿੱਚ ਕੋਈ ਰੋੜ ਆ ਜਾਂਦਾ ਹੈ।

ਗੁਰਬਾਣੀ ਕਿਸੇ ਤੱਤ-ਵੇਤਾ ਅਤੇ ਵਿਦਵਾਨ ਮਹਾਤਮਾ ਤੋਂ ਸੰਥਿਆ ਲੈ ਕੇ ਹੀ ਸ਼ੁਧ ਪੜ੍ਹੀ ਜਾ ਸਕਦੀ ਹੈ। ਪਰ ਫਿਰ ਵੀ ਗੁਰਬਾਣੀ ਵਿਆਕਰਣ ਬਾਰੇ ਬਹੁਤ ਵਿਚਾਰਵਾਨਾਂ ਨੇ ਪੁਸਤਕਾਂ ਲਿਖੀਆਂ ਨੇ। ਮੈਂ ਏਥੇ ਕੇਵਲ ਥੋੜੇ ਜਿਹੇ ਸ਼ਬਦਾਂ ਦੇ ਸ਼ੁੱਧ ਉਚਾਰਨ ਵੱਲ ਆਪ ਦਾ ਧਿਆਨ ਦਿਵਾਉਂਦਾ ਹਾਂ। ਬਾਕੀ ਸਤਿਗੁਰੂ ਸਮਰੱਥ ਹੈ ਅਤੇ ਉਸ ਦੀ ਬਾਣੀ ਅਗਾਧ ਬੋਧ ਹੈ:-

ਤੀਰਥਿ **ਨਾਵਾ** ਜੇ ਤਿਸੁ ਭਾਵਾ;
ਵਿਣੁ ਭਾਣੇ, ਕਿ **ਨਾਇ** ਕਰੀ॥
(ਨ੍ਹਾਵਾ; ਨ੍ਹਾਇ ਬੋਲੋ)

ਤਿਥੈ; **ਸੀਤੋ ਸੀਤਾ** ਮਹਿਮਾ ਮਾਹਿ॥
(ਸੀੱਤੋ ਸੀੱਤਾ ਬੋਲੋ)

ਜਿਨੀ, ਨਾਮੁ ਧਿਆਇਆ; ਗਏ **ਮਸਕਤਿ** ਘਾਲਿ ॥
(ਮਸੱਕਤਿ ਬੋਲੋ)

ਨਾਨਕ, ਹੁਕਮੈ ਜੇ **ਬੁਝੈ** ; ਤ ਹਉਮੈ ਕਹੈ ਨ ਕੋਇ॥
(ਬੁੱਝੈ ਬੋਲੋ)

ਭੇਖ ਅਨੇਕ ; ਅਗਨਿ ਨਹੀ **ਬੁਝੈ** ॥
(ਬੁਝੈ ਬੋਲੋ)

ਹੁਕਮੇ ਧਾਰਿ ; **ਅਧਰ** ਰਹਾਵੈ॥
(ਅਧੱਰ ਬੋਲੋ)

ਪੂਰਾ ਗੁਰ ; **ਅਖੵਓ** ਜਾ ਕਾ ਮੰਤ੍ਰ॥
(ਅਖਿਅਓ ਬੋਲੋ)

ਸਸੀਅਰ ਸੂਰ ; **ਨਖੵਤ੍ਰ** ਮਹਿ ਏਕੁ॥
(ਨਖਿਅਤ੍ਰ ਬੋਲੋ)

ਜਾਤਿ ਮਹਿ ਜੋਤਿ , ਜੋਤਿ ਮਹਿ ਜਾਤਾ;
**ਅਕਲ** ਕਲਾ ਭਰਪੂਰਿ ਰਹਿਆ॥
(ਅ-ਕਲ ਬੋਲੋ)

ਪਵਿਤੁ ਮਾਤਾ ਪਿਤਾ, ਕੁਟੰਬ **ਸਹਿਤ** ਸਿਉ ;
ਪਵਿਤੁ ਸੰਗਤਿ ਸਬਾਈਆ॥
(ਸ-ਹਿਤ ਬੋਲੋ)

**ਅਚਲ** ਮੂਰਤਿ **ਅਨਭਉ** ਪ੍ਰਕਾਸ, **ਅਮਿਤੋਜਿ** ਕਹਿਜੈ॥

(ਅਚੱਲ, ਅਨਭਉ (ਅਨ-ਭਉ ਨਹੀ ਕਰਨਾ), ਅਮਿੱਤੋਜਿ ਬੋਲੋ)

ਦੁਸਟ ਜਿਤੇ **ਉਠਵਤ** ਉਤਪਾਤਾ॥

(ਉਠੱਵਤ ਬੋਲੋ)

**ਅਖਲ** ਧਰਮੰ **ਅਲਖ** ਕਰਮੰ॥

(ਅ-ਖ-ਲ, ਅ-ਲੱਖ ਬੋਲੋ)

ਤੇਰਾ ਕੀਤਾ, ਜਾਤੋ ਨਾਹੀ, ਮੈਨੋ ਜੋਗੁ **ਕੀਤੋਈ** ॥

(ਕੀਤੋ- ਈ ਬੋਲੋ)

ਮੈ ਨਿਰਗੁਣਿਆਰੇ, ਕੋ ਗੁਣ ਨਾਹੀ ਆਪੇ ਤਰਸ **ਪਇਓਈ** ॥

(ਪਇਓ- ਈ ਬੋਲੋ)

ਲਾਟੂ ਮਾਧਾਣੀਆ **ਅਨਗਾਹ** ॥

(ਅੱਨ-ਗਾਹ ਬੋਲੋ)

ਕਹੂੰ **ਅਕਲੰਕ**, ਕਹੂੰ ਮਾਰਤ **ਮਯੰਕ**॥

(ਅ-ਕਲੰਕ, ਮਇਅੰਕ ਬੋਲੋ)

ਗੁਰਬਾਣੀ ਦੇ ਨਿਤਨੇਮੀ-ਪ੍ਰੇਮੀਆਂ ਦੇ ਹਿਤ ਵਾਸਤੇ ਨਾਮਧਾਰੀ ਪੰਥ ਵੱਲੋਂ ਗੁਰਬਾਣੀ ਦਾ ਇਹ ਗੁਟਕਾ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਆਪਣੇ ਵੱਲੋਂ ਤਾਂ ਬਹੁਤ ਯਤਨ ਕੀਤਾ ਗਿਆ ਹੈ ਗੁਰਬਾਣੀ ਪਾਠਾਂ ਨੂੰ ਸ਼ੁੱਧ ਰੱਖਣ ਦਾ, ਪਰ ਫਿਰ ਵੀ ਜੇ ਕੋਈ ਤਰੁੱਟੀ ਰਹਿ ਗਈ ਹੋਵੇ ਤਾਂ ਖਿਮਾ ਦਾ ਜਾਚਿਕ ਹਾਂ। ਇਸ ਗੁਟਕੇ ਵਿੱਚ ਆਦਿ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੋਹਾਂ ਦੀ ਬਾਣੀ ਸ਼ਾਮਿਲ ਕੀਤੀ ਗਈ ਹੈ ਕਿਉਂਕਿ ਨਾਮਧਾਰੀ ਪੰਥ ਦੋਹਾਂ ਹੀ ਗ੍ਰੰਥ ਸਾਹਿਬਾਂ ਦੀ ਬਾਣੀ ਨੂੰ ਗੁਰੂ ਕ੍ਰਿਤ ਮੰਨਕੇ ਸਿਰ ਝੁਕਾਉਂਦਾ ਹੈ ਅਤੇ ਗੁਰੂ ਹੁਕਮ ਜਾਣ ਕੇ ਪੜ੍ਹਦਾ ਹੈ। ਲੇਖ ਦੇ ਵਧ ਜਾਣ ਦੇ ਭੈ ਤੋਂ ਥੋੜ੍ਹਾ ਲਿਖਿਆ ਬਹੁਤਾ ਜਾਨਣਾ।

ਆਸ ਕਰਦਾ ਹਾਂ ਪਾਠਕ ਇਸ ਲਿਖਤ ਤੋਂ ਲਾਭ ਉਠਾਉਣਗੇ ਅਤੇ ਮੇਰੀਆਂ ਗਲਤੀਆਂ ਭੁੱਲਾਂ ਖਿਮਾਂ ਕਰ ਦੇਣਗੇ।

ਸ੍ਰੀ ਭੈਣੀ ਸਾਹਿਬ
(੮ ਚੇਤਰ, ੨੦੭੨)

ਦਾਸਨਿ- ਦਾਸ
ਨਿਸ਼ਾਨ ਸਿੰਘ